੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਜੇ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥
ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥
[ਸੂਹੀ ਮ: ੫, ਗੁਣਵੰਤੀ

## ਭਾਈ ਸਾਹਿਬ ਭਾਈ ਵੀਰ ਸਿੰਘ ਜੀ
## ਤੇ
## ਉਨ੍ਹਾਂ ਦੀ ਰਚਨਾਂ ਦੇ

# ਦਰਸ਼ਨ ਝਲਕੇ


— ਪ੍ਰਕਾਸ਼ਕ —

ਭਾਈ ਸਾਹਿਬ ਵੀਰ ਸਿੰਘ ਸਾਹਿਤ ਸਦਨ
੧੨, ਕਰਜ਼ਨ ਰੋਡ, ਨਵੀਂ ਦਿੱਲੀ

ਅਤੇ

ਭਾਈ ਸਾਹਿਬ ਵੀਰ ਸਿੰਘ ਸਟੱਡੀ ਸਰਕਲ
ਪੋਸਟ ਬਕਸ ਨੰ: ੪੭੫, ਨਵੀਂ ਦਿੱਲੀ

੫-੧੨-੧੯੫੯

# ਧੰਨਵਾਦ

ਸਤਿਕਾਰਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਪਿਆਰੀ ਯਾਦ ਵਿਚ ਛਾਪੀ ਗਈ ਇਸ ਪੁਸਤਕ ਵਿਚ ਜੋ ਸਤਿਕਾਰਯੋਗ ਭਾਈ ਸਾਹਿਬ ਜੀ ਦੀ ਕਵਿਤਾ ਯਾ ਵਾਰਤਕ ਅੱਡ ਅੱਡ ਲੇਖਕਾਂ ਦੁਆਰਾ ਵਰਤੀ ਗਈ ਹੈ, ਓਹ ਭਾਈ ਸਾਹਿਬ ਜੀ ਦੀਆਂ ਕੁੱਲ ਲਿਖਤਾਂ ਦੇ ਕਾਪੀ ਰਾਈਟ ਸੁਰੱਖਯਤ ਰਖਣਹਾਰ ਸ੍ਰੀ ਮਾਨ ਡਾਕਟਰ ਬਲਬੀਰ ਸਿੰਘ ਜੀ ਪੀਐਚ.ਡੀ. (ਲੰਡਨ) ਤੋਂ ਇਸ ਪਹਿਲੀ ਐਡੀਸ਼ਨ ਲਈ ਆਗਯਾ ਪ੍ਰਾਪਤ ਕਰਕੇ ਧੰਨਵਾਦ ਸਹਿਤ ਛਾਪੀ ਜਾ ਰਹੀ ਹੈ।

੫-੧੨-੮੯] —ਸਕੱਤ੍ਰ।

Printed by Sardarni Lajwant Kaur, the Printer, at the Bhupindra Press, situated at Hall Bazar, Amritsar and Published by S. Prem Singh Major (Retd.) Honorary Secretary, Bhai Sahib Vir Singh Study Circle, 91-C Defence Colony, New Delhi 3.

੧ ੴ ਸਤਿਗੁਰ ਪ੍ਰਸਾਦਿ ॥

ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਜੀਵਨ ਤੇ ਰਚਨਾਂ ਦੇ ਦਰਸ਼ਨ ਝਲਕਾਰਿਆਂ ਤੋਂ ਗੁਰਮਤ ਸਿਖ੍ਯਾ ਤੇ ਆਤਮਕ ਰਸ ਪ੍ਰਾਪਤ ਕਰਨ ਲਈ ਉਨ੍ਹਾਂ ਦੇ ਜਨਮ ਦਿਵਸ (੫-੧੨-੫੯) ਪਰ ਭੇਟਾ;

ਵਲੋਂ:

ਡਾਕਟਰ ਹਰਿਭਜਨ ਸਿੰਘ ਜੀ, F.R.C.S.
੫੧, ਹਨੂਮਾਨ ਰੋਡ, ਨਵੀਂ ਦਿੱਲੀ।

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਭੂਮਿਕਾ

ਹਰਿ ਭਜੁ ਪ੍ਰਾਣੀ ਰਸਨ ਰਸਾਇ ॥

[ਗਉੜੀ ਮ: ੧, ਅਸਟ:-੩

ਗੁਰਮੁਖ ਪਿਆਰੇ ਸ੍ਰੀ ਭਾਈ ਸਾਹਿਬ ਜੀਉ ਦਾ ਜਨਮ ਦਿਨ ਮਨਾਉਂਦਿਆਂ, ਕੁਝ ਲੇਖ ਇਸ ਟ੍ਰੈਕਟ ਰੂਪ ਵਿਚ ਇਕੱਤ੍ਰ ਕਰਨ ਦਾ ਉੱਦਮ ਕੀਤਾ ਗਿਆ ਹੈ। ਗੁਰੂ ਨਾਨਕ ਦੀ ਮੇਹਰ, ਬਖਸ਼ਿਸ਼ ਨਾਲ ਵਰੋਸਾਏ, ਗੁਰੂ ਦੇ ਪਿਆਰੇ, ਗੁਰਮੁਖ ਜੀਉ ਦੇ ਜੀਵਨ ਝਲਕਿਆਂ ਤੋਂ, ਉਨ੍ਹਾਂ ਦਾ ਸੁਨੇਹਾ–ਸਨੇਹ ਨਾਲ, ਪਿਆਰ ਨਾਲ ਭਰਿਆ ਪੈਗ਼ਾਮ–ਸਾਡੇ ਮਨਾਂ ਤੇ ਦ੍ਰਿੜ੍ਹ ਹੁੰਦਾ ਹੈ:–

ਹੇ ! ਸੰਭਲ ਸੰਭਾਲ ਇਸ ਅੱਜ ਨੂੰ,<br>
ਇਹ ਬੀਤੇ 'ਮਹਾਂ-ਰਸ' ਪੀਂਦਿਆਂ,<br>
'ਹਰਿ-ਰਸ' ਵਿਚ ਮੱਤੇ, ਖੀਵਿਆਂ,<br>
'ਹਰਿ ਰੰਗ', 'ਹਰਿ ਕੀਰਤਿ' ਚਉਂਦਿਆਂ।

[ਬਿਜਲੀਆਂ ਦੇ ਹਾਰ-੪

ਜਿਨ੍ਹਾਂ ਸਜਣਾਂ ਨੇ ਆਪਣੇ ਲੇਖ ਇਸ ਟ੍ਰੈਕਟ ਲਈ ਦਿੱਤੇ ਹਨ, ਉਨ੍ਹਾਂ ਦਾ ਬਹੁਤ ਬਹੁਤ ਧੰਨਵਾਦ ਹੈ।

– ਹਰਭਜਨ ਸਿੰਘ

—o—

# ਲੇਖ ਸੂਚੀ





ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥

-ਜਨਮ-
੫ ਦਸੰਬਰ
੧੮੭੨



-ਦੇਹਾਂਤ-
੧੦ ਜੂਨ
੧੯੫੭

ਪਦਮ ਭੂਸ਼ਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ

ੴ ਸਤਿਗੁਰ ਪ੍ਰਸਾਦਿ ॥

# ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੇ ਉਨ੍ਹਾਂ ਦੀ ਰਚਨਾਂ ਦੇ ਦਰਸ਼ਨ ਝਲਕੇ

## ੧.

## ਨਾਮ ਜਪ ਪ੍ਰਯੋਜਨ ਤੇ ਲਕਸ਼।

[ਸਤਿਕਾਰਯੋਗ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ ਨਿਜ ਲੇਖਣੀ ਲਿਖਤ ਵਯਾਖਯਾ]

ਜਪ ਕਰਨ ਦਾ ਭਾਵ ਏਸ ਤਰ੍ਹਾਂ ਦਾ ਰਟਨ ਮਾਤ੍ਰ ਨਹੀਂ, ਜਿਸ ਤਰ੍ਹਾਂ ਕਿ ਮਸ਼ੀਨ ਵਿਚੋਂ ਕੋਈ ਅਵਾਜ਼ ਹੁੰਦੀ ਹੈ। ਮਸ਼ੀਨ ਨਿਰਜਿੰਦ ਹੈ, ਜਪਣ ਵਾਲਾ ਸਜਿੰਦ ਹੈ। ਜਪਣ ਵਾਲੇ ਦਾ ਧਿਆਨ ਜਪ ਕਰਦਿਆਂ, 'ਜਪ' ਜਿਸ ਨੂੰ ਜਣਾਉਂਦਾ ਹੈ, ਉਸ ਵਲ ਸੁਤੇ ਹੀ ਜਾਣਾ ਹੈ, ਚਾਹੇ ਥੋੜਾ ਜਾਵੇ, ਚਾਹੇ ਬਹੁਤਾ। ਇਹੋ 'ਜਪ' ਦਾ ਪ੍ਰਯੋਜਨ ਹੈ ਕਿ ਜਪ ਨਾਲ ਤਵੱਜੋ ਮੁੜ ਮੁੜ ਜਪੇ ਜਾਣ ਵਾਲੇ ਵਲ ਮੋੜਾ ਖਾਵੇ। 'ਧਾਵਤੁ ਵਰਜਿ ਰਹਾਏ ॥' [ਰਾਮ: ਸਿਧ ਗੋ:-੬੪] ਇਸੇ ਲਈ ਹੁਕਮ ਹੈ ਕਿ ਜਪ ਸਮੇਂ ਜੇ ਮਨ ਦੌੜੇ ਤਾਂ ਉਸ ਨੂੰ ਵਰਜ ਵਰਜ ਕੇ ਜਪ ਦੇ ਲਕਸ਼ ਵਲ ਪਾਏ। ਫੇਰ ਜਿਸ ਤੇ ਮਨ ਬਾਰ ਬਾਰ

ਜੁੜੇਗਾ ਉਸ ਨਾਲ ਖਿੱਚ ਹੋ ਜਾਵੇਗੀ, ਇਹੋ ਖਿੱਚ ਮੇਲ ਕਰਾਵੇਗੀ। ਜਿਵੇਂ: ਜੇ ਅੰਗ੍ਰੇਜ਼ ਨੂੰ ਕਿਹਾ ਜਾਵੇ: 'ਗਾਡ' ਕਹੁ, ਤਾਂ ਉਸਦਾ ਖਿਆਲ ਗਾਡ ਆਖਦਿਆਂ 'ਰੱਬ' ਵਲ ਜਾਏਗਾ; ਕਿਉਂਕਿ ਉਸ ਦੀ ਬੋਲੀ ਵਿਚ ਇਹ ਨਾਮ ਪਰਮੇਸ਼ੁਰ ਦਾ ਹੈ। ਪਰ ਜੇ ਕਸ਼ਮੀਰੀ ਨੂੰ 'ਗਾਡ' ਆਖੋ ਤਾਂ ਉਸ ਦਾ ਖਿਆਲ ਮੱਛੀ ਵੱਲ ਜਾਏਗਾ, ਕਿਉਂਕਿ ਉਸ ਦੀ ਬੋਲੀ ਵਿਚ 'ਗਾਡ' ਨਾਮ 'ਮੱਛੀ' ਦਾ ਹੈ। ਇਸ ਕਰਕੇ ਜਪੇ ਜਾਣ ਵਾਲੇ ਪਦ ਦੇ ਅਰਥ ਭਾਵ ਵਿਚ ਦਿਲ ਦੇਕੇ ਜਪ ਕਰੇ ਯਾ ਜਪ ਬਾਣੀ ਪੜ੍ਹੇ ਤਾਂ ਮਨ ਦੀ ਤਵੱਜੋ, ਜੋ ਖਿੰਡੀ ਰਹਿੰਦੀ ਹੈ, ਉਹ ਜਪੇ ਜਾਣ ਵਾਲੇ ਤੇ ਪਏ ਤੇ ਉਸ ਇੱਕੋ ਉਤੇ ਪਵੇ।

ਇਕ ਵੀਚਾਰ ਹੋਰ ਵੀ ਲੋਕੀ ਪੁੱਛਦੇ ਹਨ:–'ਜੇ ਮੂੰਹੋਂ ਨਿੰਮ ਨਿੰਮ ਕਹੀਏ ਤਾਂ ਮੂੰਹ ਕੌੜਾ ਨਹੀਂ ਹੁੰਦਾ, ਰੱਬ ਰੱਬ ਕਹਿਣ ਨਾਲ ਰੱਬ ਕਿਵੇਂ ਮਿਲੇਗਾ ?' ਇਸ ਵਿਚ ਭੁਲੇਵਾਂ ਇਹ ਹੈ ਕਿ ਨਿੰਮ ਸਾਥੋਂ ਇਕ ਵੱਖਰਾ ਪਦਾਰਥ ਹੈ ਜੋ ਕਹਿਣ ਮਾਤ੍ਰ ਨਾਲ ਪ੍ਰਾਪਤ ਨਹੀਂ ਹੁੰਦਾ, ਪਰ ਰੱਬ ਸਾਡੇ ਅੰਤ੍ਰਸਥ ਹੈ, ਅੰਦਰ ਮੌਜੂਦ ਹੈ, ਉਸ ਦੀ ਪ੍ਰਾਪਤੀ ਨਹੀਂ ਹੋਣੀ, ਪ੍ਰਾਪਤੀ ਤਾਂ ਉਸ ਦੀ ਹੈ ਹੀ, ਕਿਉਂਕਿ ਅੰਦਰ ਮੌਜੂਦ ਜੁ ਹੈ, ਮੌਜੂਦ ਵਸਤੂ ਦੀ ਕੇਵਲ ਸਾਨੂੰ ਲੱਖਤਾ ਹੋਣੀ ਹੈ, ਹਾਂ ਅੰਦਰ ਮੌਜੂਦ ਪਦਾਰਥ ਦੀ, ਜੋ ਅਤਿ ਸੂਖਮ ਹੈ ਤੇ ਸਾਡੇ ਸਰੀਰ, ਮਨ, ਬੁੱਧੀ ਵਿਚ ਸਾਰੇ ਵਿਆਪਕ ਹੈ। 'ਸੂਖਮ ਪਰ ਅੰਦਰ ਵਿਆਪਕ' ਦੀ ਲੱਖਤਾ ਧਿਆਨ ਦੇ ਜੁੜਨ ਤੇ ਸੂਖਮ ਹੋਕੇ ਜੁੜਨ ਨਾਲ ਹੁੰਦੀ ਹੈ। ਵਾਕ ਹੈ:–

ਪੰਚਾ ਕਾ ਗੁਰੁ ਏਕੁ ਧਿਆਨੁ ॥ [ਜਪੁਜੀ

ਧਿਆਨ ਨੂੰ ਜੋੜਨ ਦਾ ਵਸੀਲਾ ਨਾਮ ਦਾ ਜਪ ਹੈ, ਨਾਮ ਦਾ ਸਿਮਰਨ ਹੈ, ਜਿਸ ਨਾਲ ਚੇਤੇ ਵਾਲੀ ਸ਼ਕਤੀ ਕਹੋ, ਸੁਰਤ ਕਹੋ, ਮਨ ਕਹੋ, ਅੰਦਰਲੇ ਨੇ ਤਵੱਜੋ ਨੂੰ ਬਾਹਰੋਂ ਅੰਦਰ ਨੂੰ ਕਰਨਾ ਹੈ। ਨਾਮ ਨੇ ਬਾਹਰ ਜਾਂਦੀ ਸੁਰਤ ਅੰਤ੍ਰ-ਮੁਖ ਕਰਨੀ ਹੈ ਤੇ ਅੰਤ ਧਿਆਨ ਹੋੜਕੇ ਉਸ ਇਕ ਤੇ ਕਾਇਮ ਹੋ ਜਾਣਾ ਹੈ। ਐਉਂ ਉਸ

ਦੀ, ਜੋ ਅੰਦਰੇ ਹੈ, ਲੱਖਤਾ ਪ੍ਰਾਪਤੀ ਹੋ ਜਾਣੀ ਹੈ, ਜੋ ਮਨ ਬੁਧਿ ਆਤਮਾਂ ਵਿਚ ਮੌਜੂਦ ਹੈ ਤੇ ਸਾਡੀ ਭੁੱਲ ਕਰਕੇ ਲਖਿਆ ਨਹੀਂ ਸੀ ਜਾਂਦਾ, 'ਯਾਦ' ਨਾਲ ਲਖਿਆ ਜਾਏਗਾ। ਸੋ ਲੋਕਾਂ ਦਾ ਕਹਿਣਾ ਕਿ 'ਖੰਡ ਖੰਡ ਕਹਿਣ ਨਾਲ ਮੂੰਹ ਮਿੱਠਾ ਨਹੀਂ ਹੁੰਦਾ' ਗ਼ਲਤ ਦ੍ਰਿਸ਼ਟਾਂਤ ਹੈ ਤੇ ਅਯੁਕਤ ਦਲੀਲ ਹੈ।

ਦਾਨਿਆਂ ਨੇ ਕੁਛ ਖਿਆਲ ਜਪ ਦੀ ਸਫਲਤਾ ਦੇ ਸਹਾਇਕ ਵਰਣਨ ਕੀਤੇ ਹਨ, ਜੋ ਇਸ ਪ੍ਰਕਾਰ ਹਨ:-

੧. ਜਪ ਲਈ ਸਥਾਨ, ਜਿਥੋਂ ਤਕ ਹੋ ਸਕੇ, ਸੁੱਛ ਹੋਵੇ, ਤੇ ਜਿੰਨਾ ਏਕਾਂਤ ਮਿਲ ਸਕੇ ਪ੍ਰਾਪਤ ਕੀਤਾ ਜਾਵੇ।

੨. ਸਰੀਰ ਇਸ਼ਨਾਨ ਜਾਂ ਪੰਜ ਇਸ਼ਨਾਨੇ ਨਾਲ ਸੁੱਛ ਕੀਤਾ ਜਾਵੇ, ਪਰ ਜੇ ਸਰੀਰ ਝੱਲ ਸਕੇ ਤਾਂ।

੩. ਹੋਰ ਗੱਲਾਂ ਬਾਤਾਂ ਵਲੋਂ, ਪਾਠ ਜਪ ਵੇਲੇ, ਚੁਪ ਹੋਵੇ।

੪. ਜੋ ਬਾਣੀ ਦਾ ਪਾਠ, ਮੂਲ ਮੰਤ੍ਰ ਦਾ ਜਪ ਯਾ ਨਾਮ ਜਪਣਾ ਹੈ, ਉਸ ਦੇ ਭਾਵ ਵਿਚ ਸਮਝ ਤੇ ਸ਼ਰਧਾ ਹੋਵੇ* ।

੫. ਮਨ ਸਾਵਧਾਨ ਰਹੇ। ਜ ਜਪ, ਜਿਸ ਨੂੰ ਲਖਾਉਂਦਾ ਹੈ, ਉਸ ਵਲੋਂ ਤਵੱਜੋ ਉੱਠ ਉੱਠਕੇ ਹੋਰ ਹੋਰ ਪਾਸੇ ਜਾਵੇ ਤਾਂ ਉਸ ਨੂੰ ਵਰਜ ਵਰਜ ਕੇ ਆਪਣੇ ਭਾਵ ਤੇ ਰੱਖੇ।

੬. ਚਿਰ ਤੀਕ ਤੇ ਨਿਤਪ੍ਰਤਿ ਅਭਿਆਸ ਕਰੇ।

੭. ਵੇਲਾ ਸਭ ਤੋਂ ਚੰਗਾ ਅੰਮ੍ਰਿਤ ਵਲਾ ਹੈ। ਉਂਞ ਨਾਮ ਜਪਣ ਦਾ ਵੇਲਾ ਹਰ ਵੇਲੇ ਹੈ, ਖਾਸ ਕਰ ਗ੍ਰਿਹਸਤੀਆਂ ਲਈ 'ਵਿਹਲ ਦੇ ਵੇਲੇ' ਨਾਮ ਸੰਭਾਲ ਲਈ ਉੱਤਮ ਵੇਲੇ ਹਨ।

੮. ਕਈ ਤਬੀਅਤਾਂ ਨੂੰ ਸਵੇਰ ਸਾਰ ਏਕਾਂਤ ਪਾਸੇ ਵਲ ਸੈਰ ਕਰਨ ਨਿਕਲਿਆਂ ਸਹਿਜੇ ਸਹਿਜੇ ਪਾਠ ਕਰਨਾ ਯਾ ਸਿਮਰਨ ਜਪ ਕਰਨਾ ਵਧੇਰੇ ਸੁਖਦਾਈ ਤੇ ਰਸਮਯ ਹੁੰਦਾ ਹੈ। ਸੋ ਆਪੋ

---

*ਯੋਗ ਦਰਸ਼ਨ ਵਿਚ ਬੀ ਲਿਖਿਆ ਹੈ:-
"ਤੱਜਪਸ੍ਤਦਰ੍ਥ ਭਾਵਨਮ੍" [੧-੨੮

ਆਪਣੇ ਸਰੀਰ ਦੀਆਂ ਲੋੜਾਂ ਦਾ ਵੀਚਾਰ ਕਰ ਲੈਣਾ ਉਚਿਤ ਹੈ। ਸਾਰੇ ਸਰੀਰ ਤੇ ਉਨ੍ਹਾਂ ਦੇ ਮਿਜ਼ਾਜ ਤੇ ਤਾਕਤਾਂ ਇਕ ਤੁੱਲ ਨਹੀਂ ਹੁੰਦੀਆਂ। ਸਾਰਾ ਦਿਨ ਰੋਟੀ ਕਮਾਉਣ ਦੀ ਘਾਲ ਕਰਨ ਵਾਲਿਆਂ ਦੇ ਸਰੀਰ ਸਾਰਾ ਦਿਨ ਵਿਹਲਿਆਂ ਵਾਲੀ ਝਾਲ ਨਹੀਂ ਝੱਲ ਸਕਦੇ। ਸੋ ਹਰ ਸਜਣ ਨੂੰ ਨਾਮ ਦੀ ਘਾਲ ਚਾਹੀਏ, ਪਰ ਸਹਜ ਰੰਗ ਵਿਚ, ਕਿਉਂਕਿ ਇਸ ਮਾਰਗ ਦਾ ਨਾਮ ਹੀ 'ਸਹਜ' ਹੈ।

ਕੁਛ ਪੱਥ (ਪ੍ਰਹੇਜ਼) ਭੀ ਲੋੜੀਦੇ ਹਨ:-

੧. ਭੁਖੋਂ ਵੱਧ ਖਾਣਾ।
੨. ਨੀਂਦੋਂ ਵੱਧ ਸੌਣਾ।
੩. ਆਲਸ ਵਿਚ ਹੋਣਾ।
੪. ਮਨ ਨੂੰ ਵਿਖੇਪ ਵਿਚ ਪਾਉਣਾ।
੫. ਸਰੀਰਕ ਲੋੜ ਨਾਲੋਂ ਘੱਟ ਸੌਣਾ*।

ਪਾਠ ਤੇ ਜਪ ਤ੍ਰੈ ਹਨ:-

੧. ਬਾਣੀ ਦਾ—ਜੈਸੇ ਨਿਤਨੇਮ ਦੀ ਬਾਣੀ। ਜਪੁਜੀ ਸਾਹਿਬ ਆਦਿਕ।

੨. ਮੂਲ ਮੰਤ੍ਰ ਦਾ—'੧ ਓ' ਤੋਂ 'ਗੁਰਪ੍ਰਸਾਦਿ' ਤੱਕ। ਯਾ 'ਹੋਸੀ ਭੀ ਸਚੁ' ਤਕ।

੩. ਨਾਮ—'ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ॥'
[ਭਾਈ ਗੁਰਦਾਸ ਵਾਰ ੧੩-੨

ਨਾਮ ਪਹਿਲੋਂ ਰਸਨਾਂ ਨਾਲ ਜਪੀਦਾ ਹੈ, ਇਸ ਨੂੰ 'ਜਪੁ' ਕਹੀਦਾ ਹੈ†। ਫਿਰ ਇਹ ਸੂਖਮ ਹੋਕੇ ਅੰਦਰ ਚਲਾ ਜਾਂਦਾ ਹੈ। ਮਨ ਵਿਚ ਗਿਆਂ ਇਸ ਨੂੰ 'ਸਿਮਰਨ' ਕਹੀਦਾ ਹੈ। ਜਦੋਂ ਭੁੱਲਦਾ ਨਹੀਂ

---

*ਅਕਸਰ ਗ੍ਰਿਹਸਤੀ ਮਰਦ ਇਸਤ੍ਰੀ ਲਈ ਸੱਤ ਅੱਠ ਘੰਟੇ ਤੋਂ ਘੱਟ ਸੌਣਾ ਸਰੀਰ ਤੇ ਮਾੜਾ ਅਸਰ ਕਰਦਾ ਹੈ।

†ਕੋਸ਼ਾਂ ਵਿਚ ਜਪੁ ਦੇ ਅਰਥ ਚੁਪ ਚਾਪ ਪਾਠ ਕਰਨਾ ਬੀ ਹੈ। ਪਰ ਵਰਤੋਂ ਵਿਚ 'ਜਪ ਹੈ ਰਸਨਾ ਨਾਲ' ਤੇ 'ਸਿਮਰਨ ਹੈ ਮਨ ਨਾਲ' ਜਾਪ ਕਰਨਾ।

ਆਪੇ ਹੁੰਦਾ ਹੈ ਤੇ ਸਰੀਰ ਵਿਚ ਇਕ ਸੰਗੀਤਕ ਭਾਵ ਵਾਂਙੂ ਜਾਰੀ ਰਹਿੰਦਾ ਹੈ ਤਾਂ 'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ' [ਸਿਧ ਗੋ:-੨੭] ਕਹੀਦਾ ਹੈ। ਜਦ ਨਾਮੀ ਦੀ ਲੱਖਤਾ ਹੋ ਆਉਂਦੀ ਹੈ ਤਾਂ 'ਬਨਿ ਤ੍ਰਿਨਿ ਪਰਬਤਿ ਹੈ ਪਾਰਬ੍ਰਹਮੁ' [ਗਉ: ਸੁਖ: ੨੩-੨] ਦਾ ਅਨੁਭਵ ਹੋ ਆਉਂਦਾ ਹੈ।

ਨਾਮ ਜਪ ਤੇ ਨਾਮ ਸਿਮਰਨ ਦੇ ਨਾਲ ਸਤਿਗੁਰ ਜੀ ਨੇ ਬਾਣੀ ਦਾ ਪਾਠ, ਵੀਚਾਰ ਤੇ ਕੀਰਤਨ ਦੱਸਿਆ ਹੈ। ਬਾਣੀ ਮਨ ਨੂੰ ਆਪਣੇ ਭਾਵਾਂ ਵਿਚ, ਵਾਹਿਗੁਰੂ ਦੀ ਸਿਫਤ ਸਲਾਹ ਵਿਚ, ਅਰਦਾਸ ਵਿਚ ਲਿਆਉਂਦੀ ਹੈ। ਇਸ ਲਈ ਜਪੁ ਬਾਣੀ ਦਾ ਨਿਤਨੇਮ ਪਾਠ ਰਖਿਆ।

ਬਾਣੀ ਗੁਣ ਗਾਇਨ ਕਰਾਉਂਦੀ ਹੈ:-

'ਗੁਨ ਗਾਵਤ ਤੇਰੀ ਉਤਰਸਿ ਮੈਲੁ ॥' [ਗਉ: ਸੁਖ: ੧੯-੭

ਬਾਣੀ ਲਕੜ ਵਲ ਪ੍ਰੇਮ ਪੈਦਾ ਕਰਾਉਂਦੀ ਹੈ। ਨਾਮ ਲਕੜ ਵਿਚ ਜੋੜਦਾ ਹੈ, ਬਾਣੀ ਨਾਲ ਨਿਰਮਲ ਹੋਏ ਮਨ ਨੂੰ ਵਾਹਿਗੁਰੂ ਵਿਚ ਲਿਵ ਲੁਆਉਂਦਾ ਹੈ। ਇਸ ਕਰਕੇ ਬਾਣੀ ਕਹਿੰਦੀ ਹੈ:-

੧. ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥
ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥
[ਸੂਹੀ ਮ: ੫ ਅਸਟ ੧੬

੨. ਗੁਰਬਾਣੀ ਵਰਤੀ ਜਗ ਅੰਤਰਿ
ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥
[ਮਾਰੂ ਮ: ਸੋਲਹੇ,-੨੨

੩. ਇਹ ਬਾਣੀ ਜੋ ਜੀਅਹੁ ਜਾਣੈ
ਤਿਸੁ ਅੰਤਰਿ ਰਵੈ ਹਰਿ ਨਾਮਾ ॥ [ਬਿਲਾ: ਮ: ੩-੪

੪. ਇਹ ਬਾਣੀ ਮਹਾ ਪੁਰਖ ਕੀ
ਨਿਜ ਘਰਿ ਵਾਸਾ ਹੋਇ ॥ [ਰਾਮ: ਮ:੧ ਓਅੰ:-੪੦

[ਸਥਰਾ ਪੋਥੀ ਪਹਿਲੀ, ਪੰਨਾ ੩੫ ਤੋਂ ੩੭

---o---

# ੨.

# ਸੂਰਜ ਸਮਾਨ ਚਮਕਦੀ ਚੋਟੀ ਦੀ ਵਯਕਤੀ।

{ ਸਰਦਾਰ ਸੁਰਜੀਤ ਸਿੰਘ ਜੀ ਮਜੀਠੀਆ ਦਾ ੭ ਜੂਨ ੧੯੫੯ ਨੂੰ 'ਭਾਈ ਵੀਰ ਸਿੰਘ ਸਟੱਡੀ ਸਰਕਲ' ਦਿੱਲੀ ਦੀ ਮੀਟਿੰਗ ਵਿਚ ਦਿੱਤਾ ਭਾਸ਼ਨ। }

ਜ਼ਾਤੀ ਤੌਰ ਤੇ ਮੈਂ ਅਪਣੇ ਆਪ ਨੂੰ ਬੜਾ ਖੁਸ਼ ਕਿਸਮਤ ਸਮਝਦਾ ਹਾਂ ਕਿ ਮੈਨੂੰ ਮਾਨਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਵਯਕਤੀ ਗਤ ਨਜ਼ਦੀਕ ਤੋਂ ਨਜ਼ਦੀਕ ਰਹਿਣ ਦਾ ਬਹੁਤ ਸਾਰਾ ਸਮਾਂ ਪ੍ਰਾਪਤ ਹੋਇਆ ਹੈ। ਮੇਰੇ ਪੂਜਯ ਪਿਤਾ, ਸਰ ਸਰਦਾਰ ਸੁੰਦਰ ਸਿੰਘ ਜੀ ਮਜੀਠੀਆ, ਨਾਲ ਆਪ ਜੀ ਦਾ ਅਗਾਧ ਪ੍ਰੇਮ ਸੀ, ਆਪਸ ਵਿਚ ਹਰ ਰੋਜ਼ ਮਿਲਣ ਲਈ ਮਜੀਠਾ ਹਾਊਸ ਵਿਚ ਰਿੜੀ ਛਿੱਕਾ ਖੇਡਣ ਦਾ ਇਕ ਬਹਾਨਾ ਜਿਹਾ ਬਣਾਇਆ ਹੋਇਆ ਸੀ ਤੇ ਇਸ ਸਮੇਂ ਪਰਮਾਰਥ, ਬੁਨਿਆਦੀ ਧਾਰਮਕ ਅਸੂਲ, ਕੌਮੀ ਉਸਾਰੀ, ਨੀਤੀ, ਅਤੇ ਹਰ ਪ੍ਰਕਾਰ ਦੇ ਵਿਸ਼ਿਆਂ ਤੇ ਵੀਚਾਰਾਂ ਹੋਇਆ ਕਰਦੀਆਂ ਸਨ। ਵੀਚਾਰਾਂ ਦਾ ਘੇਰਾ ਬੜਾ ਵਿਸ਼ਾਲ ਤੇ ਗੰਭੀਰ ਹੁੰਦਾ ਸੀ; ਸਮਾਜਕ ਕੁਰੀਤੀਆਂ ਦਾ ਸੁਧਾਰ, ਦੁਖੀਆਂ ਪੀੜਤਾਂ ਦੀ ਸੇਵਾ, ਅਨਪੜ੍ਹ ਜਨਤਾ ਨੂੰ ਵਿਦਿਆ ਦੇਣ ਦੀਆਂ ਯੋਜਨਾਵਾਂ, ਯਤੀਮਾਂ ਲਈ ਅਨਾਥਾਲੇ, ਰੋਗੀਆਂ ਲਈ ਹਸਪਤਾਲ, ਮਾਨਸਕ ਪੀੜਾ ਨਾਲ ਦੁਖੀਆਂ ਲਈ ਗੁਰਬਾਣੀ, ਅੰਮ੍ਰਿਤ ਪ੍ਰਚਾਰ, ਆਦਿ ਸੰਬੰਧੀ ਸਲਾਹਵਾਂ ਹੁੰਦੀਆਂ ਅਤੇ ਅਮਲੀ ਤੌਰ ਤੇ ਕੰਮ ਕਰਨ ਦੇ ਪ੍ਰੋਗ੍ਰਾਮ ਵਿਉਂਤੇ ਜਾਂਦੇ। ਮੈਂ ਅਤੇ ਮੇਰੇ ਦੋਨੋਂ ਵੱਡੇ ਭਰਾਤਾ, ਆਪ ਜੀ ਨੂੰ "ਪ੍ਰੇਸ ਵਾਲੇ ਪਿਤਾ ਜੀ" ਦੇ ਨਾਮ ਨਾਲ ਯਾਦ ਕੀਤਾ ਕਰਦੇ ਸਨ।

ਘਰਾਣੇ ਵਿਚ ਸਭ ਤੋਂ ਛੋਟਾ ਬੱਚਾ ਹੋਣ ਕਰਕੇ ਮੈਂ ਗੁਰਪੁਰਿ ਵਾਸੀ ਪਿਤਾ ਜੀ ਪਾਸ ਅੰਮ੍ਰਿਤਸਰ ਬਹੁਤਾ ਰਹਿੰਦਾ ਹੁੰਦਾ ਸਾਂ; ਭਾਈ ਸਾਹਿਬ ਜੀ ਮੇਰੇ ਉਪਰ ਬੜੀ ਕ੍ਰਿਪਾ, ਬੜਾ ਪਿਆਰ ਤੇ ਬੜੀਆਂ

ਅਸੀਸਾਂ ਬਖਸ਼ਿਸ਼ਾਂ ਕਰਦੇ ਸੀ।

ਉਹਨਾਂ ਦੀ ਸ਼ਖਸੀਅਤ ਤੇ ਰੂਹਾਨੀ ਜ਼ਿੰਦਗੀ ਐਸੀ ਸੀ ਕਿ ਜਿਹੜਾ ਵੀ ਉਹਨਾਂ ਦੇ ਨਜ਼ਦੀਕ ਆਉਂਦਾ ਉਹ ਆਪੇ ਹੀ ਉਹਨਾਂ ਵੱਲ ਖਿੱਚਿਆ ਜਾਂਦਾ ਸੀ। ਮੈਨੂੰ ਵੀ ਉਹਨਾਂ ਦੇ ਚਰਨਾਂ ਦੀ ਛੁਹ ਨਾਲ ਇਕ ਮਿੱਠਾ ਮਿੱਠਾ ਜਿਹਾ ਪਿਆਰ ਪੈ ਗਿਆ। ਮੈਂ ਆਪ ਜੀ ਦੇ ਜੀਵਨ ਬਿਤਾਉਣ ਦੇ ਢੰਗ ਨੂੰ ਨੇੜੇ ਤੋਂ ਨੇੜੇ ਹੋਕੇ ਦੇਖਿਆ। ਆਪ ਜੀ ਦੀ ਸ਼ਖਸੀਅਤ ਵਿਚ ਇਕ ਉੱਘੀ ਗੱਲ ਸੀ ਸਤਯ ਅਸਤਯ ਦੀ ਪਰਖ। ਸਤਯ ਦੀ ਪਾਲਣਾ, ਸਤਯ ਨੂੰ ਜੀਵਨ ਵਿਚ ਨਿਭਾਉਣਾ, ਸੱਚ ਬੋਲਣਾ, ਸੱਚ ਗ੍ਰਹਿਣ ਕਰਨਾ,ਸੱਚ ਦੀ ਸਿਖਯਾ ਦੇਣੀ, ਸੱਚ ਦਾ ਹੀ ਪ੍ਰਚਾਰ ਕਰਨਾ ਅਤੇ ਮਨੁੱਸ਼ ਮਾਤ੍ਰ ਦੀ ਨਿਸ਼ਕਾਮ ਸੇਵਾ ਉਹਨਾਂ ਦੇ ਜੀਵਨ ਦੇ ਵੱਡੇ ਲਕਸ਼ ਸਨ।

ਜੀਵਨ ਨਿਰਬਾਹ ਕਰਨ ਲਈ ਆਪ ਬੜੀ ਸਖਤ ਮਿਹਨਤ ਕਰਦੇ ਸੇ। ਸਵੇਰ ਤੋਂ ਹੀ ਪ੍ਰੈਸ ਵਿਚ ਜਾ ਬੈਠਦੇ ਅਤੇ ਸ਼ਾਮ ਤਕ ਇਕ ਟੱਕ ਲਗਾਤਾਰ ਦਿਮਾਗੀ ਕੰਮ ਵਿਚ ਰੁੱਝੇ ਰਹਿੰਦੇ। ਪੁਰਸ਼ਾਰਥ, ਹਿੰਮਤ ਕਮਾਲ ਦੀ ਸੀ। ਹਰ ਔਕੜ ਦਾ ਡਟਕੇ ਮੁਕਾਬਲਾ ਕਰਨਾ, ਹਰ ਉਲਝਣ,ਅਤੇ ਹਰਗੰਝਲਨੂੰ ਸੁਚੱਜੇ,ਅਤੇ ਸਤਯਵਾਦੀ ਢੰਗਨਾਲ ਸੁਲਝਾਉਣਾ, ਆਪ ਜੀ ਦੇ ਵਿਸ਼ੇਸ਼ ਗੁਣ ਸਨ; ਇਨ੍ਹਾਂ ਗੁਣਾਂ ਕਾਰਨ ਹੀ ਆਪ ਜੀ ਦੀ ਸ਼ਖਸੀਅਤ ਵਿਚ ਇਕ ਅਚੰਭਾ ਪੈਦਾ ਕਰਨ ਵਾਲੀ ਆਕਰਖਨ ਸ਼ਕਤੀ ਸੀ। ਜੋ ਭੀ ਆਪ ਜੀ ਨੂੰ ਮਿਲਦਾ, ਆਪ ਜੀ ਨਾਲ ਬਚਨ ਬਿਲਾਸ ਕਰਦਾ ਅਤੇ ਆਪ ਜੀ ਦੇ ਸਪਸ਼ਟ ਵਿਚਾਰ ਸੁਣਦਾ, ਉਹ ਆਪ ਜੀ ਵਲ ਕੁਦਰਤੀ ਤੌਰ ਤੇ ਖਿੱਚਿਆ ਜਾਂਦਾ।

ਭਾਈ ਸਾਹਿਬ ਜੀ ਦੇ ਜੀਵਨ ਆਚਾਰ ਦੀ ਸਭ ਤੋਂ ਵੱਡੀ ਖੂਬੀ ਇਹ ਸੀ, ਕਿ ਆਪ, ਮਾਣ, ਵਡਿਆਈ, ਗੌਰਵਤਾ ਦੀ ਸ਼ਿਖਰ ਤੇ ਪਹੁੰਚਕੇ ਭੀ ਨਿਰਮਾਣਤਾ ਦੀਆਂ ਮਨੁੱਸ਼ੀ ਹੱਦਾਂ ਵਿਚ ਰਹਿੰਦੇ ਸਨ। ਸ਼ੁਹਰਤ, ਵਿਦ੍ਵਤਾ, ਸਮਾਜ ਵਿਚ ਸਨਮਾਨ, ਅਤੇ ਚੰਗੇ

ਨਿਰਬਾਹ ਕਰਨ ਵਾਲਾ ਜੀਵਨ, ਇਨ੍ਹਾਂ ਗੱਲਾਂ ਨੇ ਆਪ ਜੀ ਦੇ ਨਿਰਵਾਸ਼ ਮਨ ਨੂੰ ਕਦੇ ਭੀ ਕਿਸੇ ਸਮੇਂ ਅਪਣੀ ਇਸ ਨਿਰਮਾਣਤਾ ਤੇ ਨਿੰਮ੍ਰਤਾ ਦੀ ਪੱਧਰ ਤੋਂ ਹਿੱਲਣ ਨਹੀਂ ਸੀ ਦਿੱਤਾ।

ਆਪ ਜੀ ਦਾ ਜੀਵਨ ਇਕ ਉੱਚੇ ਆਦਰਸ਼ ਨੂੰ ਮੰਨਣ ਵਾਲੇ ਕਾਮਲ ਮਹਾਂ ਪੁਰਖ ਦਾ ਜੀਵਨ ਸੀ, ਜਿਸ ਵਿਚ ਕ੍ਰੋਧ, ਲੋਭ, ਮੋਹ, ਅਭਿਮਾਨ ਆਦਿ ਵਿਕਾਰਾਂ ਦੀ ਲੇਸ਼ ਤਕ ਭੀ ਕਿਧਰੇ ਦਿਖਾਈ ਨਹੀਂ ਸੀ ਦਿੰਦੀ। ਬੰਬਈ ਵਿਚ ਹੋਈ ਸਿਖ ਐਜੂਕੇਸ਼ਨਲ ਕਾਨਫ੍ਰੰਸ ਦੇ ਸਮੇਂ ਜਦ ਆਪ ਜੀ ਦੇ ਪਿਆਰ ਵਾਲਿਆਂ ਨੇ ਆਪ ਜੀ ਦੀ ਕੌਮ ਤੇ ਬੋਲੀ ਲਈ ਕੀਤੀ ਅਣਥੱਕ ਸੇਵਾ ਦੀ ਕ੍ਰਿਤੱਗਯਤਾ ਵਿਚ "ਅਭਿਨੰਦਨ ਗ੍ਰੰਥ" ਭੇਟ ਕੀਤਾ, ਤਦ ਸੰਗਤਾਂ ਦੇ ਅਸਰਾਰ ਤੇ ਆਪ ਦਰਸ਼ਨ ਦੇਣ ਲਈ ਖੜੇ ਹੋਏ, ਇਸ ਪ੍ਰੇਮ ਭੇਟਾ ਨੂੰ ਨਿੰਮ੍ਰਤਾ ਸਹਿਤ ਸ੍ਵੀਕਾਰ ਕਰਦਿਆਂ ਆਪ ਜੀ ਨੇ ਗੁਰਬਾਣੀ ਦੀ ਇਹ ਤੁਕ ਪੜ੍ਹੀ "ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ*।"

ਆਪ ਜੀ ਸਟੇਜ ਤੇ ਭਾਸ਼ਨ ਨਹੀਂ ਸਨ ਦਿਤਾ ਕਰਦੇ, ਜੇ ਕਿਧਰੇ ਸੰਗਤਾਂ ਦੇ ਬੇਹੱਦ ਜ਼ੋਰ ਦੇਣ ਤੇ ਸਟੇਜ ਤੇ ਆਉਂਦੇ, ਤਾਂ ਹੱਥ ਜੋੜਕੇ ਸਾਧ ਸੰਗਤ ਨੂੰ ਕੇਵਲ ਫਤਹਿ ਹੀ ਗਜਾਂਦੇ; ਪਰ ਇਹ ਫਤਹਿ ਇਕ ਰੱਬੀ ਪਿਆਰ ਵਿਚ ਰੰਗੀ ਹੋਈ ਹੁੰਦੀ ਸੀ, ਇਸ ਵਿਚ ਮਿੱਠੀ ਨਿੰਮ੍ਰਤਾ ਹੁੰਦੀ ਸੀ ਤੇ ਇਸ ਦਾ ਪ੍ਰਭਾਵ ਇੰਨਾ ਹੁੰਦਾ ਸੀ ਕਿ ਸੈਂਕੜੇ ਲੈਕਚਰ ਨਹੀਂ ਸੀ ਪੈਦਾ ਕਰ ਸਕਦੇ।

ਮੁਕਦੀ ਗਲ ਕਿ ਭਾਈ ਸਾਹਿਬ ਇਸ ਕੋਸ਼ਿਸ਼ ਵਿਚ ਰਹਿੰਦੇ ਸਨ ਕਿ ਕਿਸੇ ਤਰ੍ਹਾਂ ਅਪਣੇ ਆਪ ਨੂੰ ਲੁਕਾਈ ਰਖਣ। ਜਿਸ ਤਰ੍ਹਾਂ ਕਿ ਆਪ ਨੇ ਅਪਣੀ ਕਵਿਤਾ 'ਬਨਫਸ਼ਾ ਦੇ ਫੁਲ' ਵਿਚ ਮੂਰਤੀਮਾਨ ਕੀਤਾ ਹੈ। ਭਾਈ ਸਾਹਿਬ ਜੀ ਦੇ ਅਟੁੱਟ ਪਿਆਰ ਨਾਲ ਬੱਧੇ ਹੋਏ

*ਗਉੜੀ ਬੈਰਾਗਣਿ ਮਹਲਾ ੪-੪੯।

ਹਿਰਦੇ ਇਨ੍ਹਾਂ ਵਿੱਚੋਂ ਹੀ ਗੁਝੀਆਂ ਰਮਜ਼ਾਂ ਤੇ ਸੰਕੇਤ ਲੈਂਦੇ ਸਨ, ਅਤੇ ਜੀਵਨਨੂੰ ਉਸੇ ਸਾਂਚੇ ਵਿਚ ਢਾਲਣ ਦੀਆਂ ਕੋਸ਼ਿਸ਼ਾਂ ਵਿਚ ਲਗ ਜਾਂਦੇ ਸਨ। ਉਹਨਾਂ ਦੀ ਸਿਖਿਆ ਆਮ ਤੌਰ ਤੇ ਇਹੋ ਹੁੰਦੀ ਸੀ, ਕਿ ਕਿਸੇ ਨਾਲ ਵੈਰ, ਵਿਰੋਧ, ਈਰਖਾ, ਦੁਵੈਸ਼ ਅਤੇ ਸਾੜਾ ਨਾ ਕਰੋ। ਇਹ ਅਵਗੁਣ ਨੇਕੀਆਂ ਅਤੇ ਚੰਗਿਆਈਆਂ ਨੂੰ ਸਾੜ ਦਿੰਦੇ ਹਨ। ਨੇਕ ਬਣੋ, ਹਰ ਇਕ ਨਾਲ ਨੇਕੀ ਦਾ ਬਿਵਹਾਰ ਕਰੋ, ਇਸ ਤੇ ਅਮਲ ਕਰਨ ਨਾਲ ਮਨ ਵਿਚ ਧੀਰਜ, ਸੁਖ ਅਤੇ ਸ਼ਾਂਤੀ ਪੈਦਾ ਹੁੰਦੀ ਹੈ ਅਤੇ ਜੀਵਨ ਸੁਖੱਲਾ ਬਿਤੀਤ ਹੁੰਦਾ ਹੈ। ਆਪ ਜੀ ਦਾ ਜੀਵਨ ਉਦੇਸ਼ ਸੀ:–

ਸਭੁ ਕੋ ਮੀਤੁ ਹਮ ਆਪਨ ਕੀਨਾ
ਹਮ ਸਭਨਾ ਕੇ ਸਾਜਨ ॥
ਦੂਰਿ ਪਰਾਇਓ ਮਨ ਕਾ ਬਿਰਹਾ
ਤਾ ਮੇਲੁ ਕੀਓ ਮੇਰੈ ਰਾਜਨ ॥

[ਧਨਾਸਰੀ ਮਹਲਾ ੫–੩

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਵਰਤਮਾਨ ਸਮੇਂ ਦੀ ਪੰਜਾਬੀ ਭਾਸ਼ਾ ਦੇ ਗਦਯ ਅਤੇ ਪਦਯ, ਦੋਨਾਂ, ਦੇ ਜਨਮ ਦਾਤਾ ਮਨੇ ਜਾਂਦੇ ਹਨ। ੬੦ ਸਾਲ ਦੇ ਲਗ ਪਗ ਆਪ ਜੀ ਨੇ ਪੰਜਾਬੀ ਜ਼ੁਬਾਨ ਵਿਚ ਕਾਵਯ, ਵਾਰਤਕ, ਨਾਵਲ, ਨਾਟਕ, ਇਤਿਹਾਸ ਆਦਿ ਵਿਸ਼ਿਆਂ ਤੇ ਰਚਨਾਵਾਂ ਰਚੀਆਂ। ਜਿਸ ਸਮੇਂ ਆਪ ਜੀ ਨੇ ਆਪਣੀ ਲੇਖਣੀ ਸੰਭਾਲੀ ਉਸ ਸਮੇਂ ਪੰਜਾਬੀ ਦੇ ਸਿਰਫ ਗਿਣੇ ਮਿਥੇ ਦੋ ਚਾਰ ਲਿਖਾਰੀ ਹੀ ਸਨ। ਪੰਜਾਬੀ ਵਿਚ ਆਪ ਦੀ ਕਲਮ ਨੇ ਇਕ ਨਵਾਂ ਰਸਾਲ ਪ੍ਰਵਾਹ ਚਲਾ ਦਿਤਾ ਜੋ ਸਭਨਾਂ ਉਪਰ ਛਾ ਗਿਆ ਤੇ ਪੰਜਾਬੀ ਵਿਚ ਲਿਖਣ ਵਾਲਿਆਂ ਦੀ ਭਾਈ ਸਾਹਿਬ ਜੀ ਦੇ ਆਪਣੀ ਲੇਖ-ਸ਼ੈਲੀ ਦੇ ਆਧਾਰ ਤੇ ਇਕ ਸ਼੍ਰੇਣੀ ਪੈਦਾ ਹੋ ਗਈ, ਜਿਸ ਵਿਚੋਂ ਪ੍ਰੋਫੈਸਰ ਪੂਰਨ ਸਿੰਘ ਜੀ, ਲਾਲਾ ਧਨੀ ਰਾਮ ਜੀ ਚਾਤ੍ਰਿਕ, ਸਰਦਾਰ ਚਰਨ ਸਿੰਘ ਜੀ ਸ਼ਹੀਦ, ਭਾਈ ਸੇਵਾ ਸਿੰਘ

ਜੀ ਅਤੇ ਅਨੇਕਾਂ ਹੋਰ ਕਵੀ ਤੇ ਲੇਖਕ ਪੰਜਾਬੀ ਸਾਹਿਤ੍ਯ ਦੇ ਗਗਨ ਤੇ ਚਮਕੇ ਅਤੇ ਚਮਕ ਰਹੇ ਹਨ। ਸੱਚ ਤਾਂ ਇਹ ਹੈ ਕਿ ਪਿਛਲੇ ੫੦ ਸਾਲ ਦੇ ਪੰਜਾਬੀ ਜ਼ੁਬਾਨ ਦੇ ਕਵੀਆਂ ਅਤੇ ਲੇਖਕਾਂ ਵਿਚੋਂ ਭਾਰੀ ਗਿਣਤੀ ਦੀਆਂ ਲਿਖਤਾਂ ਵਿਚ ਉਨ੍ਹਾਂ ਦਾ ਸਿੱਧਾ ਅਸਰ ਸਾਫ ਪ੍ਰਤੀਤ ਹੋ ਜਾਂਦਾ ਹੈ।

ਆਪ ਜੀ ਦੀ ਕਵਿਤਾ ਵਿਚ ਭਾਰਤੀ ਸੰਸਕ੍ਰਿਤੀ ਦੀ ਜਾਗਦੀ ਤੇ ਵਗਦੀ ਸ੍ਰੋਤ ਦਿਖਾਈ ਦਿੰਦੀ ਹੈ। ਪ੍ਰਾਚੀਨ ਭਾਰਤੀ ਸਭ੍ਯਤਾ, ਕਲਾ, ਵਿਗਿਆਨ, ਹੁਨਰ ਅਤੇ ਵਿਚਾਰਧਾਰਾ ਦੇ ਆਪ ਹਾਮੀ ਸਨ। ਭਾਰਤ ਦੇ ਮਾਨਨੀਯ ਰਿਸ਼ੀਆਂ, ਮੁਨੀਆਂ, ਤਪੱਸ੍ਵੀਆਂ, ਧਰਮਾਂ ਦੇ ਆਗੂਆਂ,ਸਿਖ ਗੁਰੂ ਸਾਹਿਬਾਂ ਦੇ ਵਾਕ ਅਤੇ ਸੰਤ ਕਵੀਆਂ ਦੇ ਉਪਦੇਸ਼ ਆਪ ਜੀ ਦੀਆਂ ਕਵਿਤਾਵਾਂ ਅਤੇ ਲੇਖਾਂ ਵਿਚ ਭਰੇ ਪਏ ਹਨ। ਇਸ ਦੇ ਨਾਲ ਨਾਲ ਹੀ ਵਰਤਮਾਨ ਸਮੇਂ ਦੇ ਪੂਰਬੀ ਅਤੇ ਪੱਛਮੀ ਪ੍ਰਦੀਪਾਂ ਦੇ ਲੇਖਕਾਂ, ਕਵੀਆਂ, ਵੀਚਾਰਵਾਨਾਂ, ਨਾਟਕਕਾਰਾਂ, ਸਾਹਿਤ੍ਯਕਾਰਾਂ ਦੀਆਂ ਰਚਨਾਵਾਂ ਤੋਂ ਬੀ ਅਗੇ ਵਧਵੀਆਂ ਆਪ ਜੀ ਦੀਆਂ ਰਚਨਾਵਾਂ ਹਨ।

'ਕਿੱਕਰ' ਨਾਮੀ ਕਵਿਤਾ ਵਿਚ ਭਾਈ ਸਾਹਿਬ ਜੀ ਨੇ ਨਿਸ਼ਕਾਮ ਸੇਵਾ ਕਰਨ ਵਾਲੇ ਜੀਵਨ ਪਥ ਦੇ ਪਾਂਧੀਆਂ ਨੂੰ ਅਜੀਬ ਸੰਕੇਤ ਦਿੱਤਾ ਹੈ:-

ਫੁੱਲਾਂ, ਫਲਾਂ, ਖਿੜਾਂ, ਰਸ ਚੋਵਾਂ,
ਰਹਿ ਅਛੋਤ ਟੁਰ ਜਾਵਾਂ,
ਕੁੱਲੀ, ਗੁੱਲੀ, ਜੁੱਲੀ, ਦੁਨੀਆਂ !
ਬਿਨ ਮੰਗੇ ਮਰ ਜਾਵਾਂ;
ਛੇੜਾਂ, ਛੇੜ ਕਰਾਵਾਂ ਨਾਂਹੀ,
ਹਾਂ, ਵਿਰਕਤ ਨਿਰਗੁਨੀਆਂ,
ਮੇਰੇ ਜੋਗਾ ਬੀ ਤੈਂ ਪੱਲੇ,
ਹਾਇ ! ਕੁਹਾੜਾ ! ਦੁਨੀਆਂ !
(ਲਹਿਰਾਂ ਦੇ ਹਾਰ-੭੦)

'ਰਉਂ ਰੁਖ' ਸਿਰਲੇਖ ਵਾਲੀ ਕਵਿਤਾ ਵਿਚ ਜੀਵਨ ਜਾਚ ਦਾ ਗੁੱਝਾ ਭੇਤ ਭਰਿਆ ਹੋਇਆ ਹੈ:-

ਸਾਗਰ ਪੁਛਦਾ: 'ਨਦੀਏ! ਸਾਰੇ ਬੂਟੇ, ਬੂਟੀਆਂ ਲਜਾਵੇਂ,
'ਪਰ ਨਾ ਕਦੀ ਬੈਂਤ ਦਾ ਬੂਟਾ, ਏਥੇ ਆਣ ਪੁਚਾਵੇਂ?'
ਨਦੀ ਆਖਦੀ: 'ਆਕੜ ਵਾਲੇ, ਸਭ ਬੂਟੇ ਪੁੱਟ ਸੱਕਾਂ,
'ਪਰ ਜੋ ਝੁਕੇ ਵਗੇ ਰੌਂ ਰੁਖ਼ ਨੂੰ, ਪੇਸ਼ ਨ ਉਸ ਤੇ ਜਾਵੇ।'

[ਲਹਿਰਾਂ ਦੇ ਹਾਰ-੨੨

ਭਾਈ ਸਾਹਿਬ ਜੀ ਨੇ ਜਿਥੇ ਉੱਚ ਦਾਰਸ਼ਨਕ ਵੀਚਾਰਾਂ ਅਤੇ ਚਕਾਚੌਂਧ ਕਰਨ ਵਾਲੇ ਖਿਆਲਾਂ ਦੇ ਝਲਕਾਰੇ ਦਿਖਾਏ ਹਨ, ਉਥੇ ਇਸ ਦੁਨੀਆਂ ਵਿਚ ਰਹਿਕੇ ਸਫਲ ਜੀਵਨ ਬਿਤਾਉਣ ਦੇ ਲਾਭਦਾਇਕ ਇਸ਼ਾਰੇ ਭੀ ਦਿੱਤੇ ਹਨ, ਜਿਵੇਂ:-

ਕੋਈ ਅੰਗਪਾਲਕ ਪਜਾਰੜੇ,
ਕੋਈ ਨਿਭਣ ਵਾਲੇ ਯਾਰੜੇ,
ਹਰ ਥਾਂ ਨ ਹੁੰਦੇ ਸਾਰੜੇ,
ਇਹ ਮਿਲਣ ਮਹਿੰਗੇ ਮੋਲ ਨੀ।

[.........

ਕਵਿਤਾ 'ਲੱਗੀਆਂ ਨਿਭਣ' ਵਿਚ ਦੱਸਦੇ ਹਨ:-

ਪੱਥਰ ਨਾਲ ਨੇਹੁ ਲਾ ਬੈਠੀ, ਨਾ ਹੱਸੇ ਨਾ ਬੋਲੇ,
ਸੁਹਣਾਂ ਲੱਗੇ ਮਨ ਨੂੰ ਮੋਹੇ, ਘੁੰਡੀ ਦਿਲੋਂ ਨ ਖੋਹਲੇ।
ਛੱਡਿਆਂ ਛੱਡਿਆ ਜਾਂਦਾ ਨਾਹੀਂ;ਮਿਲਿਆਂ ਨਿੱਘ ਨ ਕੋਈ,
ਅੱਛਾ, ਜਿਵੇਂ ਰਜ਼ਾ ਹੈ ਤੇਰੀ, ਪਰ ਅੱਖੀਓਂ ਹੋਹੁ ਨ ਉਹਲੇ।

[ਲਹਿਰਾਂ ਦੇ ਹਾਰ ੨੦

ਜਿਥੇ ਕਵੀ, ਲਿਖਾਰੀ, ਸਾਹਿਤਕਾਰ, ਇਤਿਹਾਸਕਾਰ ਹੋਣ ਦੀ ਹੈਸੀਅਤ ਵਿਚ ਭਾਈ ਸਾਹਿਬ ਜੀ ਦੀ ਗਿਣਤੀ ਭਾਰਤਵਰਸ਼ ਦੀਆਂ ਵਰਤਮਾਨ ਸਮੇਂ ਦੀਆਂ ਉੱਚ ਵਜਕਤੀਆਂ ਵਿਚ ਹੁੰਦੀ ਹੈ, ਓਥੇ ਇਕ ਸਮਾਜਕ ਸੁਧਾਰਕ ਦੀ ਹੈਸੀਅਤ ਵਿਚ ਬੀ ਉਨ੍ਹਾਂ ਦਾ

ਅਸਥਾਨ ਇਕ ਉੱਚ-ਅਸਥਾਨ ਹੈ। ਆਪਣੇ ਸਾਥੀ, ਮੇਰੇ ਪੂਜਯ ਪਿਤਾ ਜੀ ਨਾਲ ਮਿਲਕੇ ਆਪ ਜੀ ਨੇ ਖਾਲਸਾ ਕਾਲਜ ਅੰਮ੍ਰਿਤਸਰ ਜੈਸੀ, ਆਪਣੀ ਮਿਸਾਲ ਆਪ, ਦੀ ਇਕੋ ਇਕ ਵਿਦਯਕ ਸੰਸਥਾ ਕਾਇਮ ਕਰਨ ਵਿਚ ਵਧ ਚੜ੍ਹਕੇ ਹਿੱਸਾ ਲਿਆ। ੧੯੦੨ ਵਿਚ ਇਸ ਸੰਸਥਾ ਦੀ ਇਤਨੀ ਡਾਵਾਂ ਡੋਲ ਹਾਲਤ ਹੋ ਗਈ ਸੀ, ਕਿ ਇਸ ਦੇ ਹਿਤੈਸ਼ੀਆਂ ਨੇ ਇਸ ਨੂੰ ਬੰਦ ਕਰਨ ਵਿਚ ਹੀ ਇਸ ਦੀ ਭਲਾਈ ਸਮਝੀ ਸੀ।ਇਸ ਮੌਕੇ ਤੇ ਮੇਰੇ ਪਿਤਾ ਜੀ ਨੇ ਗੁਰੂ ਦੇ ਆਸਰੇ ਤੇ ਆਪ ਜੀ ਦੀ ਸਲਾਹ ਨਾਲ ਇਸ ਮਹਾਨ ਕੰਮ ਨੂੰ ਆਪਣੇ ਸਿਰ ਲੈਕੇ ਇਸ ਨੂੰ ਨਿਭਾਵਣ ਦਾ ਪ੍ਰਣ ਕੀਤਾ। ਭਾਈ ਸਾਹਿਬ ਜੀ ਨੇ ਆਪਣੇ ਅਖਬਾਰ 'ਖਾਲਸਾ ਸਮਾਚਾਰ' ਵਿਚ ਖਾਲਸਾ ਕਾਲਜ ਨੂੰ ਪੱਕੇ ਪੈਰਾਂ ਤੇ ਖੜੇ ਕਰਨ ਲਈ ਜ਼ੋਰਦਾਰ ਲੇਖ ਲਿਖਣੇ ਸ਼ੁਰੂ ਕੀਤੇ। ਮੇਰੇ ਪਿਤਾ ਜੀ ਨੇ ਆਪਣੇ ਮਿੱਤ੍ਰਾਂ, ਰਿਸ਼ਤੇਦਾਰਾਂ ਅਤੇ ਨਜ਼ਦੀਕੀਆਂ ਤੋਂ ਚੰਦੇ ਉਗ੍ਰਾਹੁਣ ਦਾ ਕੰਮ ਸ਼ੁਰੂ ਕੀਤਾ; ਨਤੀਜਾ ਇਹ ਹੋਇਆ, ਕਿ ੧੨ ਅਪ੍ਰੈਲ ੧੯੦੪ ਨੂੰ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਇਕ ਬੜਾ ਭਾਰੀ ਦਰਬਾਰ ਮਹਾਂਰਾਜਾ ਹੀਰਾ ਸਿੰਘ ਨਾਭਾਪਤੀ ਜੀ ਦੀ ਪ੍ਰਧਾਨਗੀ ਹੇਠ ਹੋਇਆ, ਜਿਸ ਵਿਚ ਹਰ ਖਿਆਲ ਦੇ ਸਿਖ ਇਕੱਠੇ ਹੋਏ; ਇਸ ਮੌਕੇ ਤੇ ਕਈ ਲੱਖ ਰੁਪਈਆ ਕਾਲਜ ਲਈ ਇਕੱਠਾ ਕੀਤਾ ਗਿਆ।

ਖਾਲਸਾ ਕਾਲਜ ਅੰਮ੍ਰਿਤਸਰ ਸੈਂਕੜਿਆਂ ਝੱਖੜਾਂ ਵਿੱਚੋਂ ਦੀ ਲੰਘਿਆ, ਪਰ ੧੯੦੪ ਵਿਚ ਹੀ ਇਸ ਨੂੰ ਐਸੀਆਂ ਪੱਕੀਆਂ ਬੁਨਿਆਦਾਂ ਤੇ ਖੜਾ ਕਰ ਦਿਤਾ ਗਿਆ ਕਿ ਖ਼ਤਰਨਾਕ ਤੋਂ ਖ਼ਤਰ-ਨਾਕ ਅਨ੍ਹੇਰੀਆਂ ਭੀ ਇਸ ਨੂੰ ਮਾਰੂ ਨੁਕਸਾਨ ਨਾ ਪਹੁੰਚਾ ਸਕੀਆਂ। ਹਾਲਾਤ ਤੋਂ ਮਜਬੂਰ ਹੋਕੇ ਅਤੇ ਕਾਲਜ ਪ੍ਰਬੰਧ ਵਿਚ ਸਰਕਾਰੀ ਦਖ਼ਲ ਤੋਂ ਤੰਗ ਆਕੇ, ਪਿਤਾ ਜੀ ਅਤੇ ਉਹਨਾਂ ਦੇ ਸਾਥੀਆਂ ਨੂੰ ਖਾਲਸਾ ਕਾਲਜ ਦਾ ਪ੍ਰਬੰਧ ਛੱਡਣਾ ਪਿਆ; ਜੋ ਕਾਲਜ ਦੀ ਭਲਾਈ ਨੂੰ ਅੱਗੇ ਰਖਦਿਆਂ ਹੋਇਆਂ ਚੁੱਪ ਚੁਪੀਤਿਆਂ ਛੱਡ ਦਿਤਾ ਗਿਆ।

ਨਿਕਟੀ ਮਿੱਤ੍ਰਾਂ ਨਾਲ ਸਲਾਹ ਮਸ਼ਵਰਾ ਕਰਕੇ ਇਹ ਯੋਜਨਾਂ ਤਿਆਰ ਕੀਤੀ ਗਈ, ਕਿ ਵਿਦਿਆ ਵਿਚ ਪਛੜੀ ਹੋਈ ਪੇਂਡੂ ਜਨਤਾ ਵਿਚ ਵਿਦਿਆ ਫੈਲਾਉਣ ਦਾ ਕੰਮ ਸ਼ੁਰੂ ਕੀਤਾ ਜਾਵੇ, ਇਸ ਕਾਰਜ ਨੂੰ ਸਿਰੇ ਚੜ੍ਹਾਉਣ ਲਈ ਸਿਖ ਐਜੂਕੇਸ਼ਨਲ ਕਾਨਫ੍ਰੰਸ ਦੀ ਨੀਂਹ ਰੱਖੀ ਗਈ। ਇਸ ਦੀ ਪਹਿਲੀ ਕਾਨਫ੍ਰੰਸ ੧੯੦੮ ਵਿਚ ਹੋਈ। ਪਿਛਲੇ ੫੧ ਸਾਲ ਦੇ ਅਰਸੇ ਵਿਚ ਇਸ ਕਾਨਫ੍ਰੰਸ ਨੇ ਸਿਖਾਂ ਅਤੇ ਪੇਂਡੂ ਜਨਤਾ ਵਿਚ ਵਿਦਿਆ ਲਈ ਪ੍ਰੇਮ, ਲਗਨ ਅਤੇ ਸ਼ਰਧਾ ਪੈਦਾ ਕਰ ਦਿਤੀ ਹੈ। ਬਾਵਜੂਦ ਇਸ ਦੇ ਕਿ ਸਿਖਾਂ ਦੀ ਬਹੁਗਿਣਤੀ ਪੇਂਡੂ ਵਸੋਂ ਦੀ ਹੈ, ਸਿਖਾਂ ਵਿਚ ਪੜ੍ਹਿਆਂ ਲਿਖਿਆਂ ਦੀ ਗਿਣਤੀ ਪੰਜਾਬ ਵਿਚ ਵੱਸਣ ਵਾਲੀਆਂ ਸਾਰੀਆਂ ਦੂਜੀਆਂ ਕੌਮਾਂ ਨਾਲੋਂ ਪ੍ਰਤੀ ਸ਼ਤ ਜ਼ਿਆਦਾ ਹੈ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਆਪਣੇ ਅਖਬਾਰ "ਖਾਲਸਾ ਸਮਾਚਾਰ" ਵਿਚ ਵਿਦਿਆ ਫੈਲਾਉਣ ਦੇ ਹੱਕ ਵਿਚ ਜ਼ੋਰਦਾਰ ਲੇਖ ਸਦਾ ਲਿਖਦੇ ਰਹੇ ਅਤੇ ਅਪਣੇ ਹਰ ਇਕ ਪਿਆਰ ਵਾਲੇ ਅਤੇ ਨਿਕਟ ਵਰਤੀ ਨੂੰ ਇਸ ਕੰਮ ਲਈ ਪ੍ਰੇਰਦੇ ਤੇ ਉਤਸ਼ਾਹ ਦਿੰਦੇ ਰਹੇ। ਪਿਤਾ ਜੀ ਦੇ ਗੁਰਪੁਰੀ ਸਿਧਾਰਨ ਪਿੱਛੋਂ ਪਿਛਲੇ ੧੬ ਸਾਲਾਂ ਵਿਚ ਕਾਨਫ੍ਰੰਸਾਂ ਨੂੰ ਕਾਮਯਾਬ ਕਰਾਉਣ ਦਾ ਸਾਰਾ ਸਿਹਰਾ ਭਾਈ ਸਾਹਿਬ ਜੀ ਦੇ ਹੀ ਸਿਰ ਸੀ।

ਭਾਈ ਸਾਹਿਬ ਜੀਦਾ ਕੋਮਲ ਹਿਰਦਾ ਯਤੀਮਾਂ,ਲਾਵਾਰਸਾਂ, ਦੁਖੀਆਂ, ਪੀੜਤਾਂ ਨੂੰ ਦੇਖਕੇ ਪਿਘਲ ਜਾਂਦਾ ਸੀ। ਇਸ ਲਈ ਉਹਨਾਂ ਅਪਣੇ ਸਾਥੀਆਂ ਨਾਲ ਮਿਲਕੇ ਖਾਲਸਾ ਯਤੀਮਖਾਨਾ ਅੰਮ੍ਰਿਤਸਰ, ਖਾਲਸਾ ਹਸਪਤਾਲ ਤਰਨ ਤਾਰਨ ਅਤੇ ਹੋਮਿਓਪੈਥਿਕ ਹਸਪਤਾਲ ਅੰਮ੍ਰਿਤਸਰ ਬਣਵਾਏ।

ਅੱਧੀ ਸਦੀ ਦੇ ਲੰਬੇ ਅਰਸੇ ਵਿਚ ਭਾਈ ਸਾਹਿਬ ਵੀਰ ਸਿੰਘ ਜੀ ਨੇ ਅਪਣੀ ਸ਼ਖਸੀਅਤ ਦਾ ਅਸਰ ਇਸ ਸਮੇਂ ਵਿਚ ਸਿਖ ਕੌਮ ਵੱਲੋਂ ਕੀਤੇ ਗਏ ਉਸਾਰੂ ਕਾਰਜਾਂ ਅਤੇ ਲੋਕ ਹਿਤ ਲਈ ਖੋਹਲੀਆਂ

ਗਈਆਂ ਸੰਸਥਾਵਾਂ ਤੇ ਪੂਰਾ ਪੂਰਾ ਪਾਇਆ ਹੈ।

ਜਿੱਥੇ ਆਪ ਉੱਚ ਕੋਟੀ ਦੇ ਭਾਰਤੀਯ ਕਵੀ ਦੀ ਹੈਸੀਅਤ ਵਿਚ ਇਤਿਹਾਸ ਵਿਚ ਅਮਰ ਰਹਿਣਗੇ, ਉਥੇ ਆਪ ਦਾ ਨਾਮ ਸਿਖ ਕੌਮ ਦੇ ਉਸਾਰੂ ਸੇਵਕਾਂ ਵਿਚ ਬੀ ਹਮੇਸ਼ਾਂ ਲਈ ਸੂਰਜ ਵਾਕਰ ਚੋਟੀ ਤੇ ਚਮਕਦਾ ਰਹੇਗਾ।

—:o:—

# ੩.

# ਭਾਈ ਸਾਹਿਬ ਜੀ ਦੀ ਮਹਾਨ ਵ੍ਯਕਤੀ ਦਾ ਇਕ ਝਲਕਾ

{ ਸਰਦਾਰ ਉੱਜਲ ਸਿੰਘ ਜੀ ਦਾ ਭਾਸ਼ਨ, ਜੋ ਉਨ੍ਹਾਂ ਨੇ ਭਾਈ ਸਾਹਿਬ ਵੀਰ ਸਿੰਘ ਸਟੱਡੀ ਸਰਕਲ ਦਿੱਲੀ ਦੇ ਨੁਵੰਬਰ ੧੯੫੧ ਦੇ ਸਮਾਗਮ ਵਿਚ ਦਿੱਤਾ }

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਕਥਾ ਸਰਵਮੁਖੀ ਹੈ ਤੇ ਆਪ ਅਨੇਕ ਸ਼ਕਤੀਆਂ ਦੇ ਮਾਲਕ ਤੇ ਸਮੁੱਚੇ ਗੁਣਾਂ ਦੇ ਪੁੰਜ ਸਨ ।

ਉਨ੍ਹਾਂ ਦੀ ਇਤਨੀ ਵਿਸ਼ਾਲ ਸ਼ਖਸੀਅਤ ਸੀ, ਜਿਸ ਦਾ ਥੋੜੇ ਜਿਹੇ ਸਮੇਂ ਵਿਚ ਵਰਣਨ ਕਰਨਾ ਸੰਭਵ ਨਹੀਂ । ਉਹ ਆਪਣੇ ਆਪ ਵਿਚ ਇਕ ਸੰਸਥਾ ਸਨ।

ਸੰਖੇਪ ਤੋਰ ਤੇ ਉਨ੍ਹਾਂ ਦੀ ਮਹਾਨ ਵਯਕਤੀ ਦੇ ਕੁਝਕੁ ਲਿਸ਼ਕਾਰੇ ਇਹ ਹਨ:-

੧. ਇਕ ਚੋਟੀ ਦਾ ਸਾਹਿਤਕਾਰ।

੨. ਪੰਜਾਬੀ ਦਾ ਸਿਰਕੱਢਵਾਂ ਕਵੀ, ਜਿਸ ਦੀ ਮਿਸਾਲ ਅੰਗ੍ਰੇਜ਼ੀ ਕਵੀਆਂ ਵਿਚੋਂ ਮਿਲਟਨ, ਵਰਡਜ਼ਵਰਥ, ਸ਼ੈਲੇ ਜਾਂ

ਭਾਰਤ ਦੇ ਟੈਗੋਰ ਤੇ ਇਕਬਾਲ ਦੀ ਮਿਲਦੀ ਹੈ।

੩. ਪੰਜਾਬੀ ਦਾ ਵਾਰਤਕ ਲਿਖਾਰੀ—ਦੁਨੀਆਂ ਵਿਚ ਘੱਟ ਅਜਿਹੇ ਸਾਹਿਤਕਾਰ ਹਨ ਜੋ ਚੋਟੀ ਦੇ ਕਵੀ ਵੀ ਹੋਣ ਤੇ ਵਾਰਤਕ ਲਿਖਾਰੀ ਵੀ।

੪. ਇਤਿਹਾਸ ਖੋਜੀ—ਉਨ੍ਹਾਂ ਦੀਆਂ ਲਿਖਤਾਂ ਵਿਚੋਂ ਇਹ ਗੱਲ ਸਪਸ਼ਟ ਪ੍ਰਤੀਤ ਹੁੰਦੀ ਹੈ। ਸਿਖ ਇਤਿਹਾਸ ਦੀ ਖੋਜ ਕਰਕੇ ਪੁਰਾਤਨ ਪੁਸਤਕਾਂ ਹੱਥੀਂ ਲਿਖੀਆਂ ਹੋਈਆਂ ਉਨ੍ਹਾਂ ਨੇ ਅਨੇਕ ਇਕੱਤ੍ਰ ਕੀਤੀਆਂ।

੫. ਅਖ਼ਬਾਰ ਨਵੀਸ—ਖਾਲਸਾ ਸਮਾਚਾਰ ਨੂੰ ਸ਼ੁਰੂ ਕੀਤਾ ਤੇ ਇਸ ਦੀ ਨੀਤੀ ਇਕ ਸੱਚੇ ਸੁੱਚੇ ਅਖਬਾਰ ਦੀ ਰਖੀ। ਕਿਸੇ ਦੀ ਜ਼ਾਤ ਤੇ ਹਮਲਾ ਨਾ ਕਰਨਾ, ਉੱਚੀਆਂ ਗੱਲਾਂ ਦਾ ਪ੍ਰਚਾਰ ਤੇ ਧਾਰਮਕ ਲੇਖ ਇਸ ਅਖਬਾਰ ਦੇ ਖਾਸ ਗੁਣ ਰਹੇ।

੬. ਧਾਰਮਕ ਆਗੂ—ਉਹ ਇਕ ਉੱਚੇ ਪਾਏ ਦੇ ਰੂਹਾਨੀਅਤ ਦੇ ਰਹਿਬਰ ਸਨ। ਜਿਸ ਗੁਣ ਨੇ ਅਨੇਕ ਪ੍ਰਾਣੀਆਂ ਉਤੇ ਡੂੰਘਾ ਅਸਰ ਪਾਇਆ ਤੇ ਉਨ੍ਹਾਂ ਦੇ ਜੀਵਨ ਵਿਚ ਇਕ ਪਲਟਾ ਲਿਆਂਦਾ ਉਹ ਭਾਈ ਸਾਹਿਬ ਦੀ ਰੂਹਾਨੀ ਸਚਾਈ, ਅਡੋਲਤਾ, ਗੰਭੀਰਪੁਣਾ ਤੇ ਸਹਿਜ ਵਾਲਾ ਮਿੱਠਾ ਸੁਭਾਉ ਸੀ।

੭. ਬ੍ਰਹਮ ਗਿਆਨੀ—ਸਿਖ ਧਰਮ ਦੇ ਉੱਚੇ ਅਸੂਲਾਂ ਨੂੰ ਜਿਸ ਤਰ੍ਹਾਂ ਭਾਈ ਸਾਹਿਬ ਨੇ ਸਮਝਿਆ, ਉਸ ਤੇ ਅਮਲ ਕੀਤਾ ਅਤੇ ਫਿਰ ਜਿਸ ਸੁੰਦਰ ਤੇ ਅਨੋਖੇ ਢੰਗ ਨਾਲ ਦੁਨੀਆਂ ਅਗੇ ਰਖਿਆ ਉਹ ਓਹੀ ਦੱਸ ਸਕਦੇ ਹਨ, ਜਿਨ੍ਹਾਂ ਨੂੰ ਉਨ੍ਹਾਂ ਦੇ ਬਚਨ ਸੁਣਨ ਦਾ ਅਵਸਰ ਮਿਲਿਆ ਹੈ ਜਾਂ ਉਨ੍ਹਾਂ ਦੀਆਂ ਲਿਖਤਾਂ ਪੜ੍ਹੀਆਂ ਹਨ। ਅੰਗ੍ਰੇਜ਼ੀ ਪੜ੍ਹੇ ਲਿਖਿਆਂ ਨੂੰ ਜੇਕਰ ਕੋਈ ਧਰਮ ਦੀ ਸੋਝੀ ਪਾ ਸਕਿਆ ਹੈ ਤਾਂ ਉਹ ਭਾਈ ਸਾਹਿਬ ਹੀ ਸਨ। ਸੰਤ ਸੰਗਤ ਸਿੰਘ ਜੀ ਵਰਗੇ ਉੱਚ ਚੋਟੀ ਦੇ ਵਿਦਵਾਨ ਤੇ ਪ੍ਰੋਫੈਸਰ ਪੂਰਨ ਸਿੰਘ ਜੇਹੇ ਕਵੀ ਤੇ ਲਿਖਾਰੀ ਉਨ੍ਹਾਂ ਦੇ ਸਤਿਸੰਗ ਵਿਚ ਆਕੇ ਉਨ੍ਹਾਂ ਦੀਆਂ ਧਰਮ

ਸਬੰਧੀ ਡੂੰਘੀਆਂ ਵਿਚਾਰਾਂ ਤੇ ਕਈ ਗੁੰਝਲਾਂ ਖੋਲ੍ਹਣ ਤੇ ਸੰਸੇ ਨਵਿਰਤ ਕਰਨ ਤੋਂ ਇਤਨੇ ਮੁਤਅਸਰ ਹੋਏ ਕਿ ਓਹ ਸਦਾ ਲਈ ਰਿਣੀ ਬਣ ਗਏ।

੮. ਭਾਈ ਸਾਹਿਬ ਇਕ ਵਡੇ ਪਰਚਾਰਕ ਸਨ। ਕਲਮ, ਜ਼ੁਬਾਨ ਤੇ ਕਰਨੀ ਇਨ੍ਹਾਂ ਤਿੰਨਾਂ ਹਥਿਆਰਾਂ ਨਾਲ ਸਿਖ ਧਰਮ ਦੇ ਉੱਚੇ ਅਸੂਲਾਂ ਦਾ ਪ੍ਰਚਾਰ ਜਿਤਨਾ ਭਾਈ ਸਾਹਿਬ ਨੇ ਕੀਤਾ ਹੈ ਸ਼ਾਇਦ ਹੀ ਕਿਸ ਇਕ ਇਕੱਲੇ ਪੁਰਸ਼ ਨੇ ਕੀਤਾ ਹੋਵੇ।

੯. ਭਾਈ ਸਾਹਿਬ ਭਾਈਚਾਰਕ ਸੁਧਾਰ ਦੇ ਵੀ ਮੋਹਰੀ ਸਨ। ਉਨ੍ਹਾਂ ਨੇ ਸਮਾਜ ਦੇ ਹੇਛੇ ਬੰਧਨਾਂ ਤੋਂ ਅਸਾਨੂੰ ਆਜ਼ਾਦ ਕਰਾਇਆ, ਜੋ ਕੁਰੀਤੀਆਂ ਚੀਫ ਖਾਲਸਾ ਦੀਵਾਨ ਤੇ ਸਿੰਘ ਸਭਾ ਲਹਿਰ ਨੇ ਦੂਰ ਕੀਤੀਆਂ ਹਨ ਉਸ ਦੇ ਮੋਢੀ ਤੇ ਉਸ ਵਿਚ ਜਾਨ ਪਾਉਣ ਵਾਲੇ ਭਾਈ ਸਾਹਿਬ ਹੀ ਸਨ।

੧੦. ਭਾਈ ਸਾਹਿਬ ਫਿਰ ਇਕ ਮਹਾਨ ਕਲਾਕਾਰ ਸਨ। ਰਾਗ ਦੀ ਉਨ੍ਹਾਂ ਨੂੰ ਪੂਰੀ ਸੋਝੀ ਸੀ ਤੇ ਆਪਣੀਆਂ ਕਈ ਕਵਿਤਾਵਾਂ, ਜੋ ਉਨ੍ਹਾਂ ਨੇ ਗਾਇਨ ਵਾਸਤੇ ਰਚੀਆਂ ਸਨ; ਉਨ੍ਹਾਂ ਨੂੰ ਰਾਗ ਨਾਲ ਹੀ ਦੱਸਿਆ ਕਰਦੇ ਸਨ। ਕੀਰਤਨ ਦਾ ਬੜਾ ਆਨੰਦ ਮਾਣਦੇ ਸਨ। ਚਿੱਤ੍ਰਕਾਰਾਂ ਦੀ ਬੜੀ ਕਦਰ ਕਰਦੇ ਸਨ।

੧੧. ਭਾਈ ਸਾਹਿਬ ਇਕ ਪੂਰਨ ਸੰਤ ਸਨ। ਜੋ ਅਸੂਲ ਇਕ ਸੰਤ ਦੇ ਗੁਰੂ ਮਹਾਰਾਜ ਨੇ ਲਿਖੇ ਹਨ ਉਹ ਉਨ੍ਹਾਂ ਪੁਰ ਘਟਦੇ ਹਨ।

ਜਿਨ੍ਹਾ ਸਾਸਿ ਗਿਰਾਸਿ ਨ ਵਿਸਰੈ ਹਰਿਨਾਮਾਂ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨ ਸੋਈ ਸੰਤੁ ॥

[ਗਉੜੀ ਵਾਰ ਮਃ ੫–੮

ਉਨ੍ਹਾਂ ਦੀ ਸੰਗਤ ਤੇ ਛੁਹ ਨਾਲ ਅਨੇਕਾਂ ਜੀਵਨੀਆਂ ਵਿਚ ਪਲਟਾ ਆਇਆ। ਆਪ ਨਾਮ ਰਸ ਵਿਚ ਮਗਨ ਰਹਿਣਾ ਤੇ ਨਾਮ ਜਪਣ ਦਾ ਅਭਿਆਸ ਹੋਰਨਾਂ ਹਿਰਦਿਆਂ ਵਿਚ ਪਾਣਾ,

ਇਹ ਉਨ੍ਹਾਂ ਦਾ ਆਮ ਵਰਤਾਉ ਸੀ।

੧੨. ਇਹ ਸਾਰੇ ਗੁਣ ਤੱਕਕੇ ਅਸਾਨੂੰ ਕਹਿਣਾ ਪੈਂਦਾ ਹੈ ਕਿ ਭਾਈ ਸਾਹਿਬ ਇਕ ਮੁਕੰਮਲ ਜਾਂ ਆਦਰਸ਼ਕ ਇਨਸਾਨ ਸਨ, ਬਹੁ ਪੱਖੀ ਸਿਫਤਾਂ ਵਾਲੇ ਮਹਾਂ ਪੁਰਸ਼ ਸਨ।

ਭਾਈ ਸਾਹਿਬ ਦਾ ਜੀਵਨ ਸ਼ੁਰੂ ਤੋਂ ਹੀ ਇਕ ਨਿਰਾਲਾ ਜਿਹਾ ਸੀ। ਵਿਦਿਆ ਤੇ ਸਿਆਣਪ ਕੁਝ ਵਿਰਸੇ ਤੋਂ ਵੀ ਆਈ। ਆਪ ਦੇ ਨਾਨਾ, ਗਿਆਨੀ ਹਜ਼ਾਰਾ ਸਿੰਘ ਜੀ, ਤੇ ਪਿਤਾ ਡਾਕਟਰ ਚਰਨ ਸਿੰਘ ਜੀ ਬੜੇ ਵਿਦਵਾਨ ਸਨ। ਸਾਧੂ ਤੇ ਸੰਤ ਸੁਭਾ ਭਾਈ ਸਾਹਿਬ ਜੀਨੇ ਆਪਣੇ ਦਾਦੇ ਬਾਬਾ ਕਾਹਨਸਿੰਘ ਜੀ ਪਾਸੋਂ ਲਿਆ।

ਭਾਈ ਸਾਹਿਬ ਦੀ ਸ਼ਖਸੀਅਤ ਇਕ ਮਿਕਨਾਤੀਸੀ ਅਸਰ ਰਖਦੀ ਸੀ। ਉਸ ਵਿਚ ਕੋਈ ਅਜਿਹੀ ਖਿੱਚ ਸੀ ਕਿ ਜੋ ਜਾਦੂ ਦਾ ਅਸਰ ਰਖਦੀ ਸੀ। ਜੋ ਵੀ ਉਨ੍ਹਾਂ ਦੀ ਸੰਗਤ ਵਿਚ ਆਇਆ ਪਹਿਲੇ ਝਲਕੇ ਨਾਲ ਹੀ ਉਸ ਤੇ ਉਸ ਵਿਸ਼ਾਲ ਸ਼ਖਸੀਅਤ ਦਾ ਪ੍ਰਭਾਵ ਪੈ ਗਿਆ। ਫਿਰ ਜਦ ਬਚਨ ਸੁਣੇ ਤਾਂ ਮਨ ਉਤੇ ਵਧੇਰਾ ਅਸਰ ਹੋਇਆ। ਮਨ ਦੇ ਸੰਸੇ ਦੂਰ ਹੋਏ, ਕਈ ਗੁੰਝਲਾਂ ਖੁੱਲ੍ਹੀਆਂ ਅਤੇ ਕਈ ਸੁਆਲ ਹੱਲ ਹੋਏ। ਭਾਈ ਸਾਹਿਬ ਦੇ ਅਸਥਾਨ ਤੇ ਸ਼ਾਮਾਂ ਦਾ ਚਾਹ ਦਾ ਸਮਾਂ ਇਕ ਅਸਚਰਜ ਤੇ ਅਮੋਲਕ ਸਮਾਂ ਹੁੰਦਾ ਸੀ; ਜਦੋਂ ਕਿ ਅਕਸਰ ਦਰਸ਼ਨ ਕਰਨ ਵਾਲੇ ਸਜਣ ਆਉਂਦੇ ਸਨ। ਚਾਹ ਦੇ ਗੱਫਿਆਂ ਨਾਲ ਸੁਤੇ ਸਿਧ ਜੋ ਬਚਨ ਭਾਈ ਸਾਹਿਬ ਵਲੋਂ ਹੁੰਦੇ, ਉਨ੍ਹਾਂ ਦਾ ਕੋਈ ਅਲੌਕਿਕ ਹੀ ਅਸਰ ਹੁੰਦਾ ਸੀ। ਇਕ ਪ੍ਰਸਿੱਧ ਲਿਖਾਰੀ, ਜਿਸ ਨੇ ਡੇਹਰਾਦੂਨ ਭਾਈ ਸਾਹਿਬ ਦੇ ਦਰਸ਼ਨ ਪਹਿਲੀ ਵਾਰ ਕੀਤੇ, ਉਹ ਇਸ ਤਰ੍ਹਾਂ ਆਪਣੇ ਖਿਆਲ ਵਰਣਨ ਕਰਦਾ ਹੈ:–

"ਪਹਿਲਾ ਖਿਆਲ ਜੋ ਭਾਈ ਸਾਹਿਬ ਦੇ ਦਰਸ਼ਨ ਕਰਕੇ ਮੇਰੇ ਮਨ ਵਿਚ ਆਇਆ, ਉਹ ਇਕ ਸ਼ਾਂਤ ਅਡੋਲ ਝੀਲ ਦਾ ਸੀ, ਜਿਹੜੀ ਆਪਣੇ ਅੰਦਰ ਦੇ ਉਮਾਹ ਕਰਕੇ

ਭਰੀ ਰਹਿੰਦੀ ਹੈ ਅਤੇ ਜਿਸ ਦੇ ਨਿੱਤ ਨਵੇਂ ਪਾਣੀ ਦੀ ਸੁੱਛਤਾ, ਸੀਤਲਤਾ ਤੇ ਖ਼ਾਮੋਸ਼ੀ ਇਕ ਸਰੂਰ ਜਿਹਾ, ਇਕ ਸੰਗੀਤ ਜਿਹਾ ਜਿਵੇਂ ਪੈਦਾ ਕਰ ਰਹੀ ਹੋਵੇ। ਭਾਈ ਸਾਹਿਬ ਦੇ ਨੈਣ, ਜਿਨ੍ਹਾਂ ਨੇ ਜਿਵੇਂ ਕ੍ਰੋਧ ਵੇਖਿਆ ਨਹੀਂ ਹੁੰਦਾ, ਭਾਈ ਸਾਹਿਬ ਦੇ ਬੁੱਲ੍ਹ, ਜਿਨ੍ਹਾਂ ਜਿਵੇਂ ਉੱਚਾ ਸ਼ਬਦ ਬੋਲਿਆ ਹੀ ਨਹੀਂ ਹੁੰਦਾ, ਭਾਈ ਸਾਹਿਬ ਦਾ ਮੁਖੜਾ, ਜਿਹੜਾ ਜਿਵੇਂ ਕਦੀ ਢਹਿੰਦੀਆਂ ਕਲਾਂ ਵਿਚ ਗਿਆ ਹੀ ਨਾ ਹੋਵੇ। ਉਮਰ ਭਰ ਦੀ ਸਾਦਗੀ, ਉਮਰ ਭਰ ਦੀ ਸ਼ਾਂਤੀ, ਉਮਰ ਭਰ ਦੀ ਸ਼ਰਾਫਤ ਇਕ ਅਕਹਿ ਸੁਹੱਪਣ ਬਣਕੇ ਉਨ੍ਹਾਂ ਦੇ ਚਿਹਰੇ ਤੇ ਮੂਰਤੀਮਾਨ ਸੀ। ਜਿਵੇਂ ਕਿਸੇ ਨੇ ਉਮਰ ਭਰ ਕਿਸੇ ਨੂੰ ਚਾਹਿਆ ਹੋਵੇ ਤੇ ਉਸ ਦਾ ਮਹਿਬੂਬ ਉਸ ਨੂੰ ਮਿਲ ਪਿਆ ਹੋਵੇ; ਉਹਦੇ ਕੋਲ, ਉਹਦੇ ਅੰਗ ਸੰਗ ਰਹਿਣ ਲਗ ਪਵੇ, ਇਸ ਤਰ੍ਹਾਂ ਦਾ ਇਕ ਸੁਹੱਪਣ ਜਿਵੇਂ ਕਿਸੇ ਨੇ ਉਮਰ ਭਰ ਢੂੰਡ ਕੀਤੀ ਹੋਵੇ ਤੇ ਉਸ ਨੂੰ ਸਾਫ ਰਾਹ ਲੱਭ ਪਵੇ, ਜਿਸ ਤੇ ਉਹ ਰਵਾਂ ਰਵੀਂ ਤੁਰ ਪਵੇ, ਮਨਜ਼ਿਲੇ ਮਕਸੂਦ ਸਾਹਮਣੇ ਅਖੀਆਂ ਦੇ ਵਿਖਾਈ ਦਿੰਦੀ ਹੋਵੇ; ਜਿਵੇਂ ਕੋਈ ਉਮਰ ਭਰ ਮੈਲ ਤੋਂ ਬਚਿਆ ਹੋਵੇ ਤੇ ਨਿਰਮਲਤਾ ਉਹਦੇ ਸੁਭਾ ਦਾ ਅੰਗ ਬਣ ਜਾਏ।" [ਅਭਿਨੰਦਨ ਗ੍ਰੰਥ, ਪੰਨਾ ੧੩੦

ਭਾਈ ਸਾਹਿਬ 'ਜ਼ਾਹਰਦਾਰੀ' ਉੱਕਾ ਪਸੰਦ ਨਹੀਂ ਸੀ ਕਰਦੇ। ਅੰਦਰ ਦੀਆਂ ਕੀਮਤਾਂ (Values) ਨੂੰ ਬਾਹਰ ਦੀਆਂ ਕੀਮਤਾਂ ਨਾਲੋਂ ਤਰਜੀਹ ਦਿੰਦੇ ਸਨ। ਬਾਹਰ ਦੀ ਸੁੱਛਤਾ ਜ਼ਰੂਰ ਹੋਵੇ ਪਰ ਜੇ ਅੰਦਰ ਦੀ ਸੁੱਛਤਾ ਨਾ ਹੋਈ ਤਾਂ ਉਸ ਨੂੰ ਕਿਸੇ ਕੰਮ ਨਹੀਂ ਸੀ ਸਮਝਦੇ। ਗੁੱਝੀ ਤੇ ਨਿਸ਼ਕਾਮ ਸੇਵਾ ਨੂੰ ਵਾਹ ਵਾਹ ਦੀ ਖ਼ਾਤਰ ਕੀਤੀ ਸੇਵਾ ਨਾਲੋਂ ਬਹੁਤ ਚੰਗਾ ਸਮਝਦੇ ਸਨ ਤੇ ਉਸ ਉਤੇ ਹੀ ਅਮਲ ਕਰਦੇ ਸਨ।

ਉਹਨਾਂ ਦਾ ਸੁਭਾਵ ਉਂਞ ਸਦਾ ਖਿੜਿਆ, ਹਾਸੇ ਖੇਡੇ ਵਾਲਾ

ਸੀ। ਹਾਸ ਰਸ (Sense of humour) ਉਹਨਾਂ ਵਿਚ ਕਾਫ਼ੀ ਸੀ। ਮਹੰਤ ਤਖਤ ਸਿੰਘ ਦਾ ਆਮ ਤੌਰ ਤੇ ਮੌਜੂ ਬਣਾਂਦੇ ਸਨ ਤੇ ਉਸ ਦੇ ਨਾਲ ਹਾਸੇ ਖੇਡੇ ਕਰਦੇ ਰਹਿੰਦੇ ਸਨ। ਸੁਹਣਾ ਪਰ ਸਾਦਾ ਖਾਣਾ ਤੇ ਪਹਿਨਣਾ, ਸਾਫ ਸੁਥਰਾ ਰਹਿਣਾ ਆਏ ਗਏ ਦੀ ਖ਼ਾਤਰ ਕਰਨੀ, ਪ੍ਰਸ਼ਾਦ ਪਾਣੀ ਪੁੱਛਣਾ ਤੇ ਛਕਾਣਾ ਇਹ ਘਰ ਦੀ ਆਮ ਵਰਤੋਂ ਸੀ। ਅੰਮ੍ਰਿਤਸਰ ਨਿਵਾਸ ਅਸਥਾਨ ਤੇ ਲੰਗਰ ਖੁੱਲ੍ਹਾ ਜਾਰੀ ਰਹਿੰਦਾ ਸੀ। ਵੇਲੇ ਕੁਵੇਲੇ ਸੰਗਤਾਂ ਨੇ ਆਉਣਾ ਪਰ ਪ੍ਰਸ਼ਾਦ ਪਾਣੀ ਸਭ ਨੂੰ ਛਕਾਣਾ। ਇਹ ਖੱਲ੍ਹੇ ਭੰਡਾਰੇ ਤੇ ਲੰਗਰ ਦੀ ਸੇਵਾ ਜਿਸ ਖਿੜੇ ਮੱਥੇ ਨਾਲ ਸੰਗਤਾਂ ਦੀ ਹੁੰਦੀ ਰਹੀ ਉਸ ਵਿਚ ਮਾਤਾ ਜੀ, ਭਾਈ ਸਾਹਿਬ ਜੀ ਦੀ ਸੁਪਤਨੀ, ਦਾ ਬਹੁਤ ਸਾਰਾ ਹਿੱਸਾ ਹੈ। ਇਸ ਤਰ੍ਹਾਂ ਇਕ ਗ੍ਰਿਹਸਤੀ ਦੀ ਜ਼ਿੰਦਗੀ ਬਿਤੀਤ ਕਰਦਿਆਂ ਬਹੁਤ ਸਾਰਾ ਸਮਾਂ ਭਾਈ ਸਾਹਿਬ ਵਾਹਿਗੁਰੂ ਦੀ ਯਾਦ ਵਿਚ ਬਿਤੀਤ ਕਰਦੇ ਹੁੰਦੇਸਨ। ਅੰਮ੍ਰਿਤ ਵੇਲੇ ਉੱਠਕੇ ਇਕ ਆਰਾਮ ਕੁਰਸੀ, ਜੋ ਕਿ ਪਲੰਘ ਦੇ ਨਾਲ ਪਈ ਹੁੰਦੀ ਸੀ, ਉਤੇ ਸਾਵਧਾਨ ਹੋਕੇ ਬੈਠ ਜਾਂਦੇ ਤੇ ਫਿਰ ਘੰਟਿਆਂ ਬੱਧੀ ਨਾਮ ਰਸ ਵਿਚ ਲੀਨ ਰਹਿੰਦੇ। ਦਿਨ ਚੜ੍ਹੇ ਕੁਝ ਸੈਰ ਕਰਕੇ ਤਿਆਰ ਬਰਤਿਆਰ ਹੋ ਜਾਂਦੇ। ਨਾਮ ਜਪਣਾ ਤਾਂ ਇਕ ਉਹਨਾਂ ਦਾ ਸੁਭਾਉ ਬਣ ਗਿਆ ਸੀ। ਕੋਈ ਵਿਹਲਾ ਸਮਾਂ ਮਿਲੇ, ਮੋਟਰ ਤੇ ਜਾਂ ਜਾਂਦਿਆਂ ਕਿਸੇ ਪੜਾਉ ਤੇ ਠਹਿਰਿਆਂ, ਉਹ ਆਪ ਮਗਨ ਹੋ ਜਾਂਦੇ ਸਨ। ਫਿਰ ਦਿਨ ਭਰ ਜੋ ਉਹਨਾਂ ਦੇ ਉਚੇ ਦਿਮਾਗ਼ ਤੇ ਮਨ ਵਿਚੋਂ ਮੋਤੀ ਨਿਕਲਦੇ ਸਨ, ਉਹਨਾਂ ਨੂੰ ਪਰੋਂਦੇ ਰਹਿੰਦੇ ਸਨ।

ਉਹਨਾਂ ਦਾ ਜੀਵਨ ਸਦਾ ਚੜ੍ਹਦੀਆਂ ਕਲਾਂ ਵਿਚ ਰਹਿਣ ਵਾਲਾ ਤੇ ਇਕ ਖੇੜੇ ਦਾ ਜੀਵਨ ਸੀ। ਦੁਨੀਆਂ ਦੀਆਂ ਵਡਿ-ਆਈਆਂ ਤੇ ਖਾਹਸ਼ਾਂ ਨੂੰ ਤਿਆਗ ਕੇ ਸਹਿਜ ਤੇ ਅਨੰਦ ਵਾਲੀ ਜ਼ਿੰਦਗੀ, ਜੋ ਹਮੇਸ਼ਾਂ ਗੁਲਾਬ ਦੇ ਫੁੱਲ ਵਾਂਗੂ ਖੇੜੇ ਵਿਚ ਰਹੇ, ਆਪ ਬਿਤੀਤ ਕਰਦੇ ਸਨ। 'ਜੀਵਨ ਕੀ ਹੈ' ਦੀ ਕਵਿਤਾ ਵਿਚ ਇਸ ਜੀਵਨ ਦਾ ਭੇਦ ਆਪ ਨੇ ਖੋਹਲਿਆ ਹੈ। ਫਿਰ ਇਸੇ ਹੀ ਖਿਆਲ

ਨੂੰ 'ਖੇੜੇ' ਦੀ ਕਵਿਤਾ ਵਿਚ ਦੱਸਿਆ ਹੈ ਕਿ ਖੇੜਾ ਜ਼ਿੰਦਗੀ ਹੈ ਤੇ ਜ਼ਿੰਦਗੀ ਖੇੜਾ:–

ਜਿੰਦ ਜਿ ਵਹਿੰਦੀ ਖੇੜਿਓਂ ਵੈ ਪੈਂਦੀ ਦੇਹ ਨਾਲ,
ਜਿੰਦੜੀ ਹੈ ਜਿਉਂ ਆਸਰਾ ਇਸ ਦੇਹੀ ਦਾ ਲਾਲ।
ਤਿਉਂ 'ਖੇੜਾ' ਹੈ ਆਸਰਾ ਇਸ ਜਿੰਦੜੀ ਦਾ ਮਾਲ।
ਖੇੜਾ ਜਿੰਦੜੀ ਇੱਕ ਹਨ, ਇੱਕ ਦੁਹਾਂ ਦੀ ਚਾਲ।

[ਲਹਿਰਾਂ ਦੇ ਹਾਰ, ਪੰਨਾ ੮੫

ਪਰ ਇਸ ਖੇੜੇ ਵਿਚ ਨਾਲ ਹੀ ਅਨੰਤ ਦੀ ਖਿੱਚ ਤੇ ਤਾਂਘ ਸਦਾ ਉਨ੍ਹਾਂ ਵਿਚ ਜਾਰੀ ਸੀ। ਇਸ ਵਸਲ ਦੀ ਤਾਂਘ ਨੂੰ ਜਮਨਾਂ ਦੀ ਕਵਿਤਾ ਵਿਚ ਸੁਹਣੀ ਤਰ੍ਹਾਂ ਦੱਸਿਆ ਹੈ। 'ਇਛਾਬਲ ਤੇ ਡੂੰਘੀਆਂ ਸ਼ਾਮਾਂ' ਦੀ ਕਵਿਤਾ ਵਿਚ ਇਸੇ ਖਿਆਲ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ:–

ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓਹ ਕਰ ਅਰਾਮ ਨਹੀਂ ਬਹਿੰਦੇ,
ਨਿਹੁੰ ਵਾਲੇ ਨੈਣਾਂ ਕੀ ਨੀਂਦਰ, ਓਹ ਦਿਨੇ ਰਾਤ ਪਏ ਵਹਿੰਦੇ।
ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ,
ਵਸਲੋਂ ਉਰੇ ਮੁਕਾਮ ਨ ਕੋਈ, ਸੋ ਚਾਲ ਪਏ ਨਿਤ ਰਹਿੰਦੇ।

[ਮਟਕ ਹੁਲਾਰੇ–੬੪

ਐਡੇ ਵਿਦਵਾਨ ਹੁੰਦਿਆਂ ਮਾਨ ਹੰਕਾਰ ਦਾ ਨਾਮ ਨਿਸ਼ਾਨ ਵੀ ਭਾਈ ਸਾਹਿਬ ਦੇ ਨੇੜੇ ਨਹੀਂ ਸੀ ਢੁੱਕਾ। ਨਿਮ੍ਰਤਾ, ਨਿਰਮਾਣਤਾ ਤੇ ਗ਼ਰੀਬੀ ਉਨ੍ਹਾਂ ਦੇ ਸੁਭਾਉ ਵਿਚ ਅਤਿ ਦਰਜੇ ਦੀ ਭਰੀ ਹੋਈ ਸੀ। ਉਨ੍ਹਾਂ ਦੀ ਮਨ ਦੀ ਅਵਸਥਾ ਉਨ੍ਹਾਂ ਦੇ 'ਇਲਮ, ਅਮਲ' ਦੀ ਕਵਿਤਾ ਵਿਚ ਇਸ ਤਰ੍ਹਾਂ ਦੱਸੀ ਹੈ:–

ਸਿਰ ਕਚਕੌਲ ਬਨਾ ਹਥ ਲੀਤਾ ਪੜ੍ਹਿਆਂ ਦੁਆਰੇ ਫਿਰਿਆ,
ਦਰ ਦਰ ਦੇ ਟੁਕ ਮੰਗ ਮੰਗ ਪਾਏ ਤੁੰਨ ਤੁੰਨ ਕੇ ਇਹ ਭਰਿਆ।
ਭਰਿਆ ਦੇਖ ਅਫਰਿਆ ਮੈਂ ਸਾਂ, ਜਾਣਾਂ ਪੰਡਤ ਹੋਇਆ,
ਟਿਕੇ ਨ ਪੈਰ ਜ਼ਿਮੀਂ ਤੇ ਮੇਰਾ ਉੱਚਾ ਹੋ ਹੋ ਟੁਰਿਆ।

ਇਕ ਦਿਨ ਇਹ ਕਚਕੌਲ ਲੈ ਗਿਆ ਮੁਰਸ਼ਿਦ ਮੋਹਰੇ ਧਰਿਆ,
'ਜੂਠ ਜੂਠ' ਕਰ ਉਸ ਉਲਟਾਇਆ ਖਾਲੀ ਸਾਰਾ ਕਰਿਆ;
ਮਲ ਮਲਕੇ ਫਿਰ ਧੋਤਾ ਇਸ ਨੂੰ ਮੈਲ ਇਲਮ ਦੀ ਲਾਹੀ,
ਦੇਖੋ ਇਹ ਕਚਕੌਲ ਲਿਸ਼ਕਿਆ, ਕੰਵਲ ਵਾਂਙ ਫਿਰ ਖਿੜਿਆ।

[ਲਹਿਰਾਂ ਦੇ ਹਾਰ-੨੩

ਭਾਈ ਸਾਹਿਬ ਦਾ ਸੁਭਾਉ ਅਤਿ ਮਿੱਠਾ ਸੀ। ਉਮਰ ਭਰ ਉਹਨਾਂ ਕਦੇ ਕਿਸੇ ਨੂੰ ਕੋੜੇ ਬਚਨ ਨਹੀਂ ਕਹੇ। ਸਮਝਾਉਣ ਦਾ ਢੰਗ ਵੀ ਨਿਰਾਲਾ ਸੀ। ਹਰ ਕੋਈ ਉਹਨਾਂ ਨੂੰ ਆਪਣਾ ਸਮਝਦਾ ਸੀ। ਆਤਮਕ ਲੋੜਾਂ ਤੋਂ ਛੁੱਟ ਦੁਨੀਆਂ ਦੀਆਂ ਲੋੜਾਂ ਤੇ ਮਸਲੇ ਵੀ ਉਹਨਾਂ ਦੇ ਪਾਸ ਲੋਕੀਂ ਰਖਦੇ ਸੀ ਤੇ ਮਨ ਦੀ ਸ਼ਾਂਤੀ ਪ੍ਰਾਪਤ ਕਰਦੇ ਸਨ।

ਦੁਖੀਆਂ ਦਾ ਦਰਦ ਵੰਡਾਉਣਾ ਤੇ ਉਹਨਾਂ ਦੀ ਸਹਾਇਤਾ ਕਰਨੀ ਭਾਈ ਸਾਹਿਬ ਦਾ ਇਕ ਸ਼ੇਵਾ ਸੀ। ਮੁਫਤ ਹੋਮਿਓ ਪੈਥਿਕ ਹਸਪਤਾਲ ਅਤੇ ਸੂਰਮਾਂ ਸਿੰਘ ਆਸ਼ਰਮ ਉਹਨਾਂ ਦੇ ਉੱਦਮ ਦਾ ਹੀ ਨਤੀਜਾ ਹਨ। ਗ਼ਰੀਬਾਂ ਨੂੰ ਤੇ ਘਰ ਦੇ ਨੌਕਰਾਂ ਨੂੰ ਸਰਦੀਆਂ ਵਿਚ ਗਰਮ ਕਪੜੇ ਵੰਡਣੇ ਅਤੇ ਸਾਧਾਂ ਸੰਤਾਂ ਤੇ ਹੋਰ ਅਨੇਕ ਆਸ਼ਰਮਾਂ ਦੀ ਸੇਵਾ ਕਰਨੀ ਓਹ ਇਕ ਆਪਣਾ ਫਰਜ਼ ਸਮਝਦੇ ਸਨ।

ਭਾਈ ਸਾਹਿਬ ਦੇ ਵਿਚ ਇੰਨੇ ਸਾਹਿਤਕ ਗੁਣ ਹੁੰਦਿਆਂ ਹੋਇਆਂ ਭੀ ਉਹਨਾਂ ਦੇ ਦਿਲ ਅੰਦਰ ਆਜ਼ਾਦੀ ਦੀ ਤੜਪ ਸੀ, ਅਤੇ ਦੇਸ਼ ਨਾਲ ਅਤਿ ਪਿਆਰ ਸੀ। ਕਈ ਕੁ ਲਖਕਾਂ ਨੇ, ਜੋ ਭਾਈ ਸਾਹਿਬ ਦੇ ਅਨੇਕ ਸਾਹਿਤਕ ਗੁਣਾਂ ਦੇ ਚਮਤਕਾਰਿਆਂ ਵਿਚੋਂ ਇਸ ਤੜਪ ਨੂੰ ਚੰਗੀ ਤਰ੍ਹਾਂ ਨਹੀਂ ਭਾਸ ਸਕੇ, ਕੁਝ ਨੁਕਤਾ ਚੀਨੀ ਕੀਤੀ ਹੈ। ਇਹ ਉਹਨਾਂ ਦੀ ਭੁੱਲ ਹੈ। ਮਹਾਤਮਾ ਗਾਂਧੀ ਤੇ ਟੈਗੋਰ ਹਿੰਦੁਸਤਾਨ ਦੀਆਂ ਅਮੋਲਕ ਤੇ ਪਵਿਤ੍ਰ ਹਸਤੀਆਂ ਹੋਈਆਂ ਹਨ; ਪਰ ਇਨ੍ਹਾਂ ਦੋਹਾਂ ਹਸਤੀਆਂ ਦੀ ਕਲਮ ਤੇ ਕਥਨੀ ਦਾ ਜ਼ੋਰ ਅਡ ਅਡ ਪਹਿਲੂਆਂ ਤੋਂ ਹੀ ਸੀ। ਭਾਈ ਸਾਹਿਬ ਦਾ ਨਿਸ਼ਾਨਾ ਮੁੱਢ-

ਲੀਆਂ ਕੀਮਤਾਂ ਪੁਰ ਜ਼ੋਰ ਦੇਣ ਦਾ ਸੀ ਪਰ ਦੇਸ਼ ਸੁਤੰਤ੍ਰਤਾ ਦੇ ਖਿਆਲ ਨੂੰ ਉਹਨਾਂ ਉਹਲੇ ਨਹੀਂ ਰੱਖਿਆ। ਉਹਨਾਂ ਦੀ ਆਜ਼ਾਦੀ ਦੀ ਤੜਪ "ਗੰਗਾ ਰਾਮ" ਅਤੇ ਬੁਲਬੁਲ ਤੇ ਰਾਹੋ ਦੀਆਂ ਕਵਿਤਾਵਾਂ ਵਿੱਚੋਂ ਸਾਫ ਪ੍ਰਤੀਤ ਹੋ ਜਾਂਦੀ ਹੈ:–

"ਮੂੰਹ ਤਕੀਏ ਨ ਕਦੇ ਕੈਦ ਦਾ, ਕਦੇ ਗ਼ੁਲਾਮੀ ਆਵੇ ਨਾਂ,
ਗੋਲਾ ਕਦੇ ਨਾ ਕਰੀਂ ਕਿਸੇ ਦਾ, ਪਿੰਜਰੇ ਸਾਨੂੰ ਪਾਵੇ ਨਾ।
ਦਾਸ ਬਣਾ ਨ ਖ਼ਿਦਮਤ ਪਾਵੀਂ, ਸਾਡੀ ਖੁੱਲ੍ਹ ਖੁਹਾਵੀਂ ਨਾਂ;
ਦੂਏ ਦੇ ਵਸ ਪਾਕੇ ਸਾਨੂੰ ਮਨ ਦੀ ਮੌਜ ਗਵਾਂਵੀਂ ਨਾਂ।
ਆਜ਼ਾਦੀ ਹਕ ਤੇਰਾ ਦਿੱਤਾ, ਸਭ ਨੂੰ ਦਾਤ ਕਰਾਈਂ ਤੂੰ,
ਤ੍ਰੁਠ ਪ੍ਰਭੂ ਇਹ ਦਾਤ ਨ ਖੁੱਸੇ, ਦਿੱਤੀ ਦਈ ਰਹਾਈਂ ਤੂੰ।"

[ਬਿਜਲੀਆਂ ਦੇ ਹ ਰ–੧੦੪

"ਆਵੇ ਜਿ ਮੌਤ ਆਵੇ, ਭਾਗੋ ਭਰੀ ਪਿਆਰੀ,
ਜਾਵੇ ਨ ਖੁੱਲ੍ਹ ਹੱਥੋਂ, ਜਾਵੇ ਤਾਂ ਜਿੰਦ ਜਾਈ!
ਖੁੱਲ੍ਹ ਜਾਣ ਵੇਲੇ ਲੜਨਾ, ਮਰਨਾ ਜਾਂ ਮਾਰ ਦੇਣਾ,
ਬੀਰਾਂ ਦੀ ਬਾਣ ਧੁਰ ਤੋਂ ਐਸੀ ਤੁਰੀ ਹੈ ਆਈ।"

[ਲਹਿਰਾਂ ਦੇ ਹਾਰ–੧੩੪

ਇਕ ਗ੍ਰਿਹਸਤੀ ਦੀ ਜ਼ਿੰਦਗੀ ਵਿਚ ਉਤਰਾ ਚੜ੍ਹਾ, ਦੁਖ ਸੁਖ ਵਾਪਰਦੇ ਰਹਿੰਦੇ ਹਨ।

ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥

[ਵਾਰ ਮਾਝ ਮ: ੧–੨੪

ਭਾਈ ਸਾਹਿਬ ਦੇ ਜੀਵਨ ਵਿਚ ਵੀ ਅਜਿਹੇ ਸਮੇਂ ਆਏ, ਪਰ ਆਪ ਨੇ ਇਕ ਪੂਰਨ ਗੁਰਸਿਖ ਦੀ ਤਰ੍ਹਾਂ ਖਿੜੇ ਮੱਥੇ ਉਨ੍ਹਾਂ ਨੂੰ ਸਹਾਰਿਆ। ਜੁਆਨ ਉਮਰ ਦਾ ਭਰਾ ਗੁਜ਼ਰ ਜਾਂਦਾ ਹੈ, ਫਿਰ ਉਸ ਦਾ ਇਕ ਲੜਕਾ ਗੁਜ਼ਰਦਾ ਹੈ, ਦੋਵੇਂ ਜਵਾਈ ਗੁਜ਼ਰ ਜਾਂਦੇ ਹਨ, ਥੋੜੇ ਜਿਹੇ ਸਮੇਂ ਵਿਚ ਇਕਵਾਰਗੀ ਅਨੇਕ ਪਿਆਰੇ ਵਿਛੁੜ ਜਾਂਦੇ ਹਨ, ਅਤੇ ਹੋਰ ਕਈ ਉਤਰਾ ਚੜ੍ਹਾ ਸੰਸਾਰਕ ਆਏ ਹਨ,

ਪਰ ਆਪ ਸਦਾ ਅਡੋਲ ਤੇ ਸ਼ੁਕਰ ਵਿਚ ਰਹੇ ਹਨ।

ਭਾਈ ਸਾਹਿਬ ਸਾਰੇ ਗੁਣਾਂ ਦੇ ਪੁੰਜ ਹੁੰਦਿਆਂ ਵੀ ਆਪਣੇ ਆਪ ਨੂੰ ਦੁਨੀਆਂ ਤੋਂ ਛੁਪਾਕੇ ਰਖਣਾ ਚਾਹੁੰਦੇ ਸਨ। ਉਨ੍ਹਾਂ ਦੇ ਸੁਭਾਉ ਵਿਚ ਅਤਿ ਦਰਜੇ ਦੀ ਨਿੰਮ੍ਰਤਾ ਤੇ ਸੰਗ (Modesty) ਸੀ। ਡਾਕਟਰ ਆਫ ਲਿਟਰੇਚਰ ਦੀ ਡਿਗਰੀ ਪੰਜਾਬ ਯੂਨੀਵਰਸਿਟੀ ਵਲੋਂ ਮਿਲੀ, ਓਹ ਆਪ ਲੈਣ ਨਹੀਂ ਗਏ; ਸਿੰਡੀਕੇਟ ਨੇ ਉਨ੍ਹਾਂ ਦੇ ਘਰ ਪਹੁੰਚਾਈ। 'ਪਦਮ ਭੂਸ਼ਨ' ਦਾ ਸਨਮਾਨ ਭਾਰਤ ਵਲੋਂ ਮਿਲਿਆ, ਪਰ ਆਪ ਨੇ ਅਜਿਹੀ ਦੁਨੀਆਂ ਦੀ ਵਡਿਆਈ ਦੀ ਕਦੇ ਖ਼ਾਹਸ਼ ਨਾ ਕੀਤੀ। ਅਜਿਹੀਆਂ ਇੱਜ਼ਤਾਂ ਨੇ ਆਪ ਹੀ ਉਨ੍ਹਾਂ ਦੇ ਪੈਰ ਚੁੰਮੇ। ਅਨੇਕ ਕਵਿਤਾਂ ਤੇ ਪੁਸਤਕਾਂ ਲਿਖੀਆਂ, ਪਰ ਕਿਤੇ ਆਪਣਾ ਨਾਮ ਨਹੀਂ ਲਿਖਿਆ। ਆਪ ਦੇ ਇਸ ਚਰਿਤ੍ਰ ਦਾ ਨਕਸ਼ਾ ਉਨ੍ਹਾਂ ਦੀ ਰਚੀ 'ਬਨਫਸ਼ਾ ਦੇ ਫੁਲ' ਦੀ ਕਵਿਤਾ ਵਿਚ ਸਹੀ ਖਿੱਚਿਆ ਹੋਇਆ ਹੈ:–

"ਮੇਰੀ ਛਿਪੀ ਰਹੇ ਗੁਲਜ਼ਾਰ ਮੈਂ ਨੀਵਾਂ ਉੱਗਿਆ,
ਕੋਈ ਲਗੇ ਨ ਨਜ਼ਰ ਟਪਾਰ ਮੈਂ ਪਰਬਤ ਲੁੱਕਿਆ।
ਮੈਂ ਲਿਆ 'ਅਕਾਸ਼ੋਂ' ਰੰਗ ਜੁ ਸ਼ੋਖ ਨ ਵੰਨ ਦਾ,
ਹਾਂ ਧੁਰੋਂ ਗ਼ਰੀਬੀ ਮੰਗ ਮੈਂ ਆਯਾ ਜਗਤ ਤੇ।
ਮੈਂ ਪੀਆਂ ਅਰਸ਼ ਦੀ ਤ੍ਰੇਲ, ਪਲਾਂ ਮੈਂ ਕਿਰਨ ਖਾ,
ਮੇਰੀ ਨਾਲ ਚਾਂਦਨੀ ਖੇਲ, ਰਾਤਿ ਰਲ ਖੇਲੀਏ।
ਮੈਂ ਮਸਤ ਆਪਣੇ ਹਾਲ, ਮਗਨ ਗੰਧਿ ਆਪਣੀ;
ਹਾਂ, ਦਿਨ ਨੂੰ ਭੌਰੇ ਨਾਲ ਭਿ ਮਿਲਨੋਂ ਸੰਗਦਾ।
ਆ ਸ਼ੋਖ਼ੀ ਕਰਕ ਪੌਣ ਜਦੋਂ ਗਲ ਲੱਗਦੀ,
ਮੈਂ ਨਾਂਹਿ ਹਿਲਾਂਵਾਂ ਧੌਣ ਵਾਜ ਨਾ ਕੱਢਦਾ।
ਹੋ, ਫਿਰ ਬੀ ਟੁੱਟਾਂ, ਹਾਇ, ਵਿਛੋੜਨ ਵਾਲਿਓ!
ਮੇਰੀ ਭਿੰਨੀ ਇਹ ਖੁਸ਼ਬੋਇ ਕਿਵੇਂ ਨਾ ਛਿੱਪਦੀ।
ਮਿਰੀ ਛਿਪੇ ਰਹਿਣ ਦੀ ਚਾਹ ਤੇ ਛਿਪ ਟੁਰ ਜਾਣ ਦੀ,

ਹਾ, ਪੂਰੀ ਹੁੰਦੀ ਨਾਂਹ ਮੈਂ ਤਰਲੇ ਲੈ ਰਿਹਾ।"

[ਲਹਿਰਾਂ ਦੇ ਹਾਰ-੧੨੫

ਪਰ ਜਿਵੇਂ ਚੰਦਨ ਦੀ ਖੁਸ਼ਬੋ ਕਿਧਰੇ ਬੰਦ ਕੀਤਿਆਂ ਬੰਦ ਨਹੀਂ ਹੋ ਸਕਦੀ, ਉਸ ਦੀ ਮਹਿਕ ਸਾਰੇ ਫੈਲ ਜਾਂਦੀ ਹੈ, ਇਸੇ ਤਰ੍ਹਾਂ ਭਾਈ ਸਾਹਿਬ ਦੇ ਉੱਚੇ ਜੀਵਨ ਦੀ ਮਹਿਕ ਸਾਰੇ ਦੁਆਲੇ ਤੇ ਆਪਣਾ ਅਸਰ ਪਾਂਦੀ ਸੀ,ਭਾਵੇਂ ਕਿਤਨਾ ਵੀ ਓਹ ਕਿਨਾਰਾ-ਕਸ਼ ਹੋਣਾ ਲੋਚਦੇ ਸਨ।

ਜਿਸ ਤਰ੍ਹਾਂ ਮੈਂ ਪਹਿਲੇ ਦੱਸ ਆਇਆ ਹਾਂ ਕਿ ਕਵਿਤਾ, ਵਾਰਤਕ ਲਿਖਤਾਂ ਤੇ ਬਚਨਾਂ ਦੁਆਰਾ ਜੋ ਗੁਰਸਿਖੀ ਦੇ ਉੱਚੇਅਸੂਲਾਂ ਨੂੰ ਦੁਨੀਆਂ ਦੇ ਸਾਹਮਣੇ ਜਿਸ ਸੋਹਣੇ ਢੰਗ ਨਾਲ ਭਾਈ ਸਾਹਿਬ ਨੇ ਰਖਿਆ ਹੈ ਉਸ ਦੀ ਮਿਸਾਲ ਇਤਿਹਾਸ ਵਿਚ ਕੇਵਲ ਭਾਈ ਗੁਰ-ਦਾਸ ਜੀ ਦੀ ਬਾਣੀ ਦੀ ਹੀ ਮਿਲਦੀ ਹੈ। ਇਹ ਆਦਰਸ਼ ਤੇ ਅਸੂਲ ਅਸਾਡੇ ਲਈ ਜਾਂ ਆਮ ਜਗਿਆਸੂਆਂ ਲਈ ਹੀ ਨਹੀਂ ਸਨ, ਬਲਕਿ ਭਾਈ ਸਾਹਿਬ ਆਪਣੀ ਜ਼ਿੰਦਗੀ ਵਿਚ ਉਹਨਾਂ ਤੇ ਅਮਲ ਕਰਕੇ ਇਕ ਆਦਰਸ਼ਕ ਸਿਖ ਦਾ ਨਮੂਨਾ ਬਣੇ।

ਅਜ ਅਸਾਡੇ ਅਖਾਂ ਦੇ ਸਾਹਮਣੇ ਭਾਈ ਸਾਹਿਬ ਨਹੀਂ ਹਨ ਪਰ ਉਹਨਾਂ ਦੇ ਜਾਦੂ ਭਰੇ ਮਿੱਠੇ ਤੇ ਰਸ-ਭਿੰਨੜੇ ਲੇਖ ਅਸਾਡੀ ਸਦਾ ਲਈ ਅਗੁਵਾਈ ਕਰਨ ਲਈ ਮੌਜੂਦ ਹਨ। ਭਾਈ ਸਾਹਿਬ ਦੇ ਜਾਣ ਨਾਲ ਮਾਨੋ ਸਿਖ ਇਤਿਹਾਸ ਵਿਚ ਇਕ ਜੁਗ ਦੀ ਸਮਾਪਤੀ ਹੋਈ ਹੈ। ਇਸ ਜੁਗ ਵਿਚ ਸਿੰਘ ਸਭਾ ਲਹਿਰ, ਵਿਦਿਆ ਪ੍ਰਚਾਰ, ਭਾਈ-ਚਾਰਕ ਸੁਧਾਰ, ਧਰਮ ਪ੍ਰਚਾਰ ਤੇ ਪੰਜਾਬੀ ਸਾਹਿਤ ਨੇ ਇਕ ਚੰਗਾ ਚਮਤਕਾਰਾ ਦਿਖਾਇਆ ਤੇ ਜਨਤਾ ਦੀ ਵਡਮੁੱਲੀ ਸੇਵਾ ਕੀਤੀ। ਆਓ ਅਸੀਂ ਭਾਈ ਸਾਹਿਬ ਦੇ ਸੰਦੇਸ਼ ਨੂੰ ਆਪਣਿਆਂ ਹਿਰਦਿਆਂ ਵਿਚ ਵਸਾਈਏ ਤੇ ਉਸ ਦਾ ਪਰਚਾਰ ਦੂਜਿਆਂ ਵਿਚ ਕਰੀਏ ਤਾਂ ਜੋ ਅਸੀਂ ਸਾਰੇ ਚੰਗੇ ਸਿਖ ਤੇ ਸ਼ਹਿਰੀ ਬਣਕੇ ਦੇਸ਼ ਤੇ ਕੌਮ ਦੀ ਸੇਵਾ ਕਰ ਸਕੀਏ।

—o—

# 4.

# A Tribute to Bhai Sahib.

*(Speech of Sardar H.S. Malik at the meeting of Bhai Vir Singh Study Circle, New Delhi on 19—4—59).*

Perhaps the most remarkable feature about the world today is that man having probed deeper and further into the mysteries of nature than ever before, having at his disposal power undreamt of hitherto, finds himself in a state of general bewilderment, confusion and apprehension about the future, while there is no corresponding progress in the actual science of living, for man cannot live by bread alone. A truly balanced life, with all the material progress that has been made, can be attained only if there is advance also on the spiritual plane. Thus alone can we rid the world of false value, animosity and hatred, covetousness and lust for money and power which poison the atmosphere today, and create in its stead a world that we dream of, a world where truth and integrity and universal brotherhood shall prevail.

I read in one of the great newspapers the other day an article which has some bearing on this subject, inspired by the latest events in Tibet. The writer made the point that world opinion was greatly shocked by recent events in Tibet, because these events appeared to imply the definite destruction of the way of life of the Tibetan people. The writer claimed that the great majority of people, both men and women, in Tibet lived in monastries as monks or nuns engaged in spiritual exercises in search of the true life, and he went on

to say that if they had been allowed to continue this life un-interrupted they may have found for the whole world a way of life which would do away forever with the existing hatreds, mistrusts and animosities and bring about world peace and happiness. I am among those who respect and admire people of all religions and races who are engaged in the search for truth and who find it necessary to retire from the worldly life to find it, but I believe that it is wrong to imagine that any set of people in any country or any religion can find for the whole world the true way of life. This is something that we have to find for ourselves by our own striving by trying again and again and again when we err, to live a good life, a life dedicated to love, service and faith. There is no easy way to such a life ; but nothing worthwhile is easy of attainment. Some people find it necessary to retire from this worldly life to lead the true life of the spirit. The glory, to my mind, of the Sikh ideal is that this life can be lived and developed while living in this world and carrying on our normal activities as fathers or husbands, mothers or wives, in service, in business, in professions Our spiritual life then becomes not something separate, but a part and parcel of our daily life.

What a world it would be if people generally believed in and practised this way of life. To my mind this is one of the greatest contributions to the world that the philosophy of the Sikh religion has made, a contribution that is so pertinent for the world in its present state of bewilderment and confusion.

Our history provides many examples, starting of course with the lives of our Gurus, who were family men and yet led truly spiritual lives.

Bhai Sahib Vir Singh Ji was in that great tradition. In fact he examplified in his life, in a most inspiring way, this great and noble conception of life. He lived the life of this world, as a father and husband and devoted his life to his noble work, but all the time the life of the spirit flowed vigorously through him and brought to everything that he did a beauty and a humanity which seemed to light up everything to do with him.

When I first had the privilege of sitting down quietly at his feet I had the same feeling as I had when I as a youngster sat at the feet of one of our great saints, Maharaj Sant Attar Singh Ji. It seemed to me, while sitting there, that no conversation was necessary and that I was being admitted without any conversation, in a mystic way, to something very beautiful indescribable, which left one with the feeling that one was in the very innermost part of the Temple of God, a kind of spiritual exaltation and happiness that cannot be defined. The Person, at whose feet I was sitting, was so saturated with "Nam" and the love of "Nam" which seemed to flow out of him in some mysterious wave lengths that one had only to be with him, tuned in with these, to be in a state of ecstasy.

Bhai Sahib was of course a great artist, a great writer, a great poet and deeply versed in Gurbani and its multifold meanings and interpretations. But this was only a part of him. What made him one of the rare personalities of all time was that with all this knowledge and with all these gifts he had something that I find it difficult to describe but which implied to my mind a constant uninterrupted contact with the divine essence, call it God if you will, call it the central

pool of love or call it nature. He seemed to me to be a living illustion of the frequently used expression "In tune with the Infinite." And it was this which gave to so much of his writing and to so much of what he said that quality which can only be described as "Inspired."

How generous he was ! Giving, always giving, out of this treasure house that was his personality ! His poems of a lyric beauty that have surely never been equalled in our language. His great works ; above all his interpretation of Gurbani. All these he gave to the whole world, and to those who had the good fortune of meeting him in person from time to time, he was for ever giving out of this great pool of spiritual wealth. They sat at his feet, drank out of this pool of immortality and found enlightenment and happiness and peace which they could find no where else. It was noticeable that during the last few years, before he left us finally, he talked much more freely than in the past and this was explained by those who know him as inspired by an eager desire on his part to give and give more and as much as possible, before he left us, of the priceless treasure that was his.

The literary work, that he did during his lifetime both published and unpublished (the publication of which is now in loving and competent hands) will live for ever, as also will all the good that he did, all the relief and comfort that he brought to those in sorrow, all the joy and happiness that he gave to those who had the privilege of meeting him — a saint, philosopher and poet, a very great and loveable man, who exemplified in his life the true Sikh ideal of living. —: o :—

## ੫.

# ਭਾਈ ਸਾਹਿਬ ਵੀਰ ਸਿੰਘ ਜੀ ਦੀ ਰਚਨਾਂ ਦੀ ਵਿਲੱਖਣਤਾ ਤੇ ਮਹਾਨਤਾ ਦੇ ਕੁਝ ਨੁਕਤੇ

[ਡਾ: ਹਰਿਭਜਨ ਸਿੰਘ ਜੀ ਐਫ. ਆਰ. ਸੀ.ਐਸ.]

ਭਾਈ ਸਾਹਿਬ ਜੀ ਦੀ ਰਚਨਾਂ ਵਿਚ ਬੜੇ ਉਚੇ ਸਾਹਿਤਕ ਗੁਣ ਹਨ, ਜੋ ਇਸ ਰਚਨਾਂ ਦੀ ਬੋਲੀ ਪੰਜਾਬੀ ਨੂੰ ਹੋਰ ਉੱਚ ਸਾਹਿਤਕ ਵਾਲੀਆਂ ਬੋਲੀਆਂ ਦੇ ਨਾਲ ਜਾ ਖੜਾ ਕਰਦੇ ਹਨ; ਤੇ ਕਈ ਥਾਈਂ ਸਾਹਿਤਕ ਖ਼ੂਬਸੂਰਤੀ ਵਿਚ ਇਸ ਰਾਣੀ ਦਾ ਸਿਰ ਸਭ ਨਾਲੋਂ ਉੱਚਾ ਤੇ ਇਸ ਦਾ ਤਾਜ ਸਭ ਤੋਂ ਸੁਹਣਾ, ਸਭ ਤੋਂ ਵੱਧ ਹੀਰਾ ਮੋਤੀ ਜੜਿਤ ਕਰ ਦਿਖਾਂਦੇ ਹਨ। ਇਹ ਕਿਉਂ ਹੈ? ਮੇਰਾ ਡਾਕਟਰੀ ਕੰਮ ਵਿਗਜਾਨਕ ਹੋਣ ਕਰਕੇ, ਮਨ ਵਿਗਜਾਨਕ ਖੋਜ ਵਾਲਾ ਹੋ ਜਾਂਦਾ ਹੈ, Spirit of enquiry, ਖੋਜ ਦੀ ਆਦਤ ਇਸ ਨੂੰ ਪੈ ਜਾਂਦੀ ਹੈ, ਜਿਸ ਵਿਚ 'ਕਿਉਂ' ਪ੍ਰਧਾਨ ਹੈ। ਜਦੋਂ ਵਿਗਜਾਨਕ ਮਨ ਕੋਈ ਘਟਨਾ ਧਿਆਨ ਨਾਲ ਦੇਖਦਾ ਹੈ ਤਾਂ ਉਸ ਦੀ ਬ੍ਰਿਤੀ ਉਸ ਚੀਜ਼ ਦੀ 'ਕਿਉਂ' ਵਲ ਜਾਂਦੀ ਹੈ। ਸਾਡੀ, ਕਾਰਨ ਲੱਭਣ ਦੀ ਆਦਤ ਹੋ ਜਾਂਦੀ ਹੈ, ਕਿਉਂਕਿ ਰੋਗ ਦਾ ਕਾਰਨ ਲੱਭ ਲੈਣ ਨਾਲ ਉਸ ਦਾ ਇਲਾਜ ਸੁਖੱਲਾ ਹੋ ਜਾਂਦਾ ਹੈ।

ਸੋ 'ਕਿਉਂ' ਦਾ ਸੁਆਲ ਪੈਦਾ ਹੋਣਾ ਮੇਰੇ ਲਈ ਸੁਭਾਵਕ ਸੀ ਕਿ ਇਹ ਖ਼ੂਬਸੂਰਤੀ, ਇਹ ਦਿਲ ਦੀ ਅਮੀਰੀ, ਇਹ ਹਿਰਦੇ ਦੀ ਡੂੰਘਾਈ, ਇਹ ਸੁਰਤ ਦੀ ਬਹੁਤ ਉਚੇ ਗਗਨਾਂ ਦੀ ਉਡਾਰੀ, ਜੋ ਭਾਈ ਸਾਹਿਬ ਦੀ ਰਚਨ੍ਹਾਂ ਨੂੰ ਨਿਰਸੰਸੇ ਹੋਰ ਜਗਤ ਦੇ ਬਹੁਤ ਸੁੰਦਰ ਸਾਹਿਤ ਨਾਲੋਂ ਵੀ ਕਈ ਥਾਈਂ ਜ਼ਿਆਦਾ ਸੁੰਦਰਤਾ ਦਾ ਝਲਕਾ ਦੇ ਜਾਂਦੀ ਹੈ, ਇਹ ਕਿਵੇਂ ਆਈ ਹੈ, ਇਹ ਕਿਥੋਂ ਦਾ ਨੂਰ ਹੈ,

ਕਿਹੜਾ ਗਿਆਨ ਹੈ, ਹਿਰਦੇ ਦਾ ਕਿਹੜਾ ਵਲਵਲਾ ਹੈ, ਜੋ ਅਚਰਜ ਸੁੰਦਰ ਝਲਕਾਂ ਇਸ ਰਚਨਾਂ ਵਿਚ ਭਰ ਦੇਂਦਾ ਹੈ?

ਇਸ ਯਾਚਨਾਂ ਨਾਲ ਭਾਈ ਸਾਹਿਬ ਦੀ ਰਚਨਾਂ ਪੜ੍ਹਨ ਦਾ ਮੈਨੂੰ ਬੜਾ ਸੁਆਦ ਆਇਆ ਤੇ ਭਾਈ ਸਾਹਿਬ ਦੇ ਆਪਣੇ ਅੱਖਰਾਂ ਵਿਚ ਹੀ ਜਵਾਬ ਲੱਭ ਪਿਆ। ਉਹ ਆਪਣੀਆਂ ਕਵਿਤਾਵਾਂ ਬਾਬਤ ਇਕ ਸੰਚਯ ਦੀ ਭੂਮਿਕਾ ਵਿਚ ਐਉਂ ਲਿਖਦੇ ਹਨ:-

'ਘਾਹ ਪਤੀਆਂ ਤੇ ਜਿਵੇਂ ਤ੍ਰੇਲ ਦੇ ਤੁਪਕੇ ਆ ਡਲ੍ਹਕਦੇ ਹਨ, ਤਿਵੇਂ ਇਨ੍ਹਾਂ ਦਾ ਪ੍ਰਕਾਸ਼ ਹੈ, ਤੇ ਤ੍ਰੇਲ ਦੇ ਸੂਰਜ ਸਮਰਪਤ ਵਜੂਦ ਵਾਂਙੂ ਇਹ "ਸਭ ਮਹਿ ਜੋਤਿ ਜੋਤਿ ਹੈ ਸੋਇ" ਦੀ "ਦਰਸ਼ਨ ਤਾਂਘ" ਨੂੰ ਸਮਰਪਤ ਹਨ।'

[ਲਹਿਰਾਂ ਦੇ ਹਾਰ-੯

ਮੇਰੀ ਇਸ ਖੋਜ ਦਾ ਜਵਾਬ ਭਾਈ ਸਾਹਿਬ ਨੇ ਕੈਸੇ ਸੁੰਦਰ ਰਸਦਾਇਕ ਅੱਖਰਾਂ ਵਿਚ ਦਿਤਾ ਹੈ। ਜਿਵੇਂ 'ਜੀਵਨ ਕੀ ਹੈ?' ਦਾ ਜਵਾਬ, ਪੁੱਛਣ ਵਾਲੀ ਦੇ ਮਨ ਨੂੰ ਜੀਵਨ-ਖੇੜਾ ਲਾਕੇ ਦੇ ਦਿਤਾ ਹੈ, ਤਿਵੇਂ ਇਸ ਖੋਜ ਦੇ ਸਵਾਲੀ ਪਾਠਕ ਨੂੰ ਭਾਈ ਸਾਹਿਬ ਦਰਸ਼ਨ-ਤਾਂਘ ਦੇ ਵਲਵਲੇ ਨਾਲ ਭਰਕੇ ਉਸ ਦੇ ਸਵਾਲ ਦਾ ਜਵਾਬ ਦਿੰਦੇ ਹਨ। ਇਹ ਜੀਉਂਦਾ ਸਾਹਿਤ੍ਯ ਹੈ ਜੋ ਆਪਣਾ ਜੀਉਂਦਾ ਵਲਵਲਾ ਪਾਠਕ ਦੇ ਹਿਰਦੇ ਵਿਚ ਭਰ ਦੇਂਦਾ ਹੈ। ਜਿਸ ਜੀਵਨ-ਦੀ-ਮੰਜ਼ਲ ਤੇ ਤੀਖਣ ਬੁੱਧੀ ਵਾਲੇ ਦੀ ਪਹੁੰਚ ਨਹੀਂ, ਉਥੇ ਵਲਵਲੇ ਵਾਲਾ, ਦਿਲ ਦੇ ਸੱਚੇ ਵੇਗ ਵਾਲਾ ਪੁੱਜ ਜਾਂਦਾ ਹੈ, ਜਿਵੇਂ ਭਾਈ ਸਾਹਿਬ ਨੇ ਕਿਹਾ ਹੈ:-

ਬੈਠ ਵੇ ਗਿਆਨੀ ਬੁੱਧੀ ਮੰਡਲੇ ਦੀ ਕੈਦ ਵਿਚ,
ਵਲਵਲੇ ਦੇ ਦੇਸ਼ ਸਾਡੀਆਂ ਲਗ ਗਈਆਂ ਯਾਰੀਆਂ।

[ਬਿਜਲੀਆਂ ਦੇ ਹਾਰ-੧੦

ਕਿਤਨੀ ਨਿੰਮ੍ਰਤਾ ਹੈ ਭਾਈ ਸਾਹਿਬ ਦੇ ਅੱਖਰਾਂ ਵਿਚ! ਕਹਿੰਦੇ ਹਨ-'ਘਾਹ ਪਤੀਆਂ ਤੇ ਜਿਵੇਂ ਤ੍ਰੇਲ ਦੇ ਤੁਪਕੇ ਆ ਡਲ੍ਹਕਦੇ

ਹਨ'"""। ਇਸੇ 'ਗ਼ਰੀਬੀ' ਤੇ ਹੀ ਤ੍ਰੇਲ ਦੇ ਤੁਪਕੇ ਵਤ, ਮੋਤੀ ਦੀ ਡਲ੍ਹਕ ਅਰ ਹੀਰੇ ਦੀ ਚਮਕ ਵਾਲੇ, ਨਿਰਮਲ ਸੁੰਦਰ ਆਤਮਕ ਸਰਧਨਤਾ ਦੇ ਭਾਵ, ਜੋ ਭਾਈ ਸਾਹਿਬ ਦੀ ਰਚਨਾਂ ਵਿਚ ਹਰ ਥਾਈਂ ਦਿੱਸਦੇ ਹਨ, ਆ ਟਿਕੇ ਹਨ। ਆਪਣੀ ਕਵਿਤਾ ਦੀ ਸੁੰਦਰਤਾ ਦਾ ਅਹਿਸਾਸ ਹੈ, ਪਰ ਉਸ ਵਿਚ 'ਮੇਰੀ' ਦਾ ਮਾਣ ਨਹੀਂ, ਇਸ ਨੂੰ ਉਪਰੋਂ ਆਈ ਜਾਣਦੇ ਹਨ। ਭਾਈ ਸਾਹਿਬ ਦੀ ਅਲੌਕਿਕ ਰਚਨਾਂ ਦੀ ਸੁੰਦਰਤਾ ਤੇ ਰਸ ਦਾ ਇਕ ਇਹ ਬੜਾ ਕਾਰਣ ਹੈ ਕਿ ਉਥੇ ਹਉਮੈਂ ਦਾ ਅਭਾਵ ਹੈ। ਆਪਣੇ ਅੰਦਰ ਤਾਂ ਘਾਹ ਪਤੀਆਂ ਵਤ ਨਿੰਮ੍ਰਤਾ ਹੈ, ਪਰ ਨਿਰਮਾਣ ਮਾਣ ਹੈ ਇਸ ਸੁੰਦਰਤਾ ਦੇ ਦਾਤੇ ਤੇ, ਉਸ 'ਸੁੰਦਰ' ਤੇ ਜੋ ਘਾਹ ਪਤੀਆਂ ਉਤੇ ਤ੍ਰੇਲ ਤੁਪਕਿਆਂ ਦੇ ਮੋਤੀ ਹੀਰੇ ਚਮਕਾ ਦੇਂਦਾ ਹੈ। ਭਾਈ ਸਾਹਿਬ ਨੇ ਕਿਹਾ ਹੈ:-

ਕਵਿਤਾ ਦੀ ਸੁੰਦ੍ਰਤਾਈ, ਉੱਚੇ ਨਛਤ੍ਰੀਂ ਵਸਦੀ,
ਅਪਣੇ ਸੰਗੀਤ ਲਹਿਰੇ, ਅਪਣੇ ਪ੍ਰਕਾਸ਼ ਲਸਦੀ।

[ਮਟਕ ਹੁਲਾਰੇ-੩੯

ਪੁਨਾ-ਚਾਨਣ ਜਿਵੇਂ ਅਕਾਸ਼ੋਂ ਆਵੇ, ਸ਼ੀਸ਼ਿਆਂ ਤੇ ਪੈ ਦਮਕੇ,
ਤਿਵੇਂ ਸੁੰਦਰਤਾ ਅਰਸ਼ੋਂ ਆਵੇ, ਸੁਹਣਿਆਂ ਤੇ ਪੈ ਚਮਕੇ।

[ਬਿਜਲੀਆਂ ਦੇ ਹਾਰ-੬੦

ਭਾਈ ਸਾਹਿਬ ਉਸ ਸ਼ੀਸ਼ੇ ਦੇ ਪੁਜਾਰੀ ਨਹੀਂ ਸਨ ਬਣਦੇ ਜੋ ਚਮਕ ਰਿਹਾ ਹੈ, ਬਲਕਿ ਉਸ ਨੂਰ ਦੇ ਪ੍ਰੇਮੀ, ਜੋ ਉਸ ਸ਼ੀਸ਼ੇ ਨੂੰ ਚਮਕਾ ਰਿਹਾ ਹੈ ਤੇ ਜੋ ਸਭ ਥਾਂ ਆਪਣਾ ਨੂਰ ਪਸਾਰ ਰਿਹਾ ਹੈ।

ਭਾਈ ਸਾਹਿਬ ਦੇ ਕਵੀ ਮਨ ਉਤ ਕੁਦਰਤ ਦੀ ਸੁੰਦਰਤਾ ਦਾ ਬੜਾ ਡੂੰਘਾ ਅਸਰ ਹੁੰਦਾ ਹੈ। ਉਹਨਾਂ ਨੇ ਕੁਦਰਤ ਦੇ ਸੋਹਣਿਆਂ ਨਜ਼ਾਰਿਆਂ ਨੂੰ ਬੜੇ ਦਿਲ-ਖਿੱਚ ਤਰੀਕੇ ਨਾਲ ਵਰਣਨ ਕੀਤਾ ਹੈ। ਪਰ ਓਹ ਉਸ ਦਿੱਸਦੀ ਸੁੰਦਰਤਾ ਵਿਚ ਲਿਪਾਇਮਾਨ ਨਹੀਂ ਸਨ ਹੁੰਦੇ; ਉਸ ਤੋਂ 'ਸੁੰਦਰ' ਸਿਰਜਣਹਾਰ ਦੀ ਛੋਹ ਲੈਕੇ, ਉਹਨਾਂ ਦੀ ਆਪਣੀ ਆਤਮਕ ਸੁੰਦਰਤਾ ਖਿੜ ਪੈਂਦੀ ਸੀ।'ਜੀਵਨ ਕੀ ਹੈ ?' ਦੀ

ਕਵਿਤਾ ਵਿਚ ਉਹਨਾਂ ਨੇ ਲਿਖਿਆ ਹੈ:-

ਲਗ ਗਈ ਛੋਤ ਖੇੜਿਓਂ ਸਾਰੀ ਖੇੜੇ ਖੇੜਾ ਲਾਇਆ,
ਜਿਉਂ ਖਿੜਿਆ ਸੀ ਸਰਵਰ ਸਾਰਾ 'ਦਿਲ-ਨਾਰੀ' ਖਿੜ ਆਇਆ।
ਅੰਦਰ ਫੁੱਟ ਪਿਆ ਜਿਉਂ ਸੋਮਾ ਕੜ ਖੁਸ਼ੀਆਂ ਦਾ ਫਟਿਆ,
ਹੁਸਨ ਅੰਦਰੋਂ ਅੰਦਰਲੇ ਦਾ ਚਸ਼ਮੇਂ ਜਿਉਂ ਫਟ ਛੁਟਿਆ।.....
ਹੇਠਾਂ ਉਪਰ ਚਾਰ ਚੁਫੇਰੇ, ਕੀ ਅੰਦਰ, ਕੀ ਬਾਹਰ,
ਖੇੜਾ ਖੇੜਾ ਹੋਈ ਸਾਰੀ, ਕੀ ਬਾਤਨ ਕੀ ਜ਼ਾਹਰ।

[ਲਹਿਰਾਂ ਦੇ ਹਾਰ-੬੩, ੬੪

ਖਿੜੇ ਕਵਲਾਂ ਦੀ ਸੁੰਦਰਤਾ ਦੇ ਪ੍ਰਭਾਵ ਨਾਲ ਉਸ ਦਾ ਆਪਣਾ ਹਿਰਦਾ-ਕਵਲ ਖਿੜ ਜਾਂਦਾ ਹੈ। ਜੇ ਨਿਰੀ ਕਵਲਾਂ ਦੀ ਸੁੰਦਰਤਾ ਤੇ ਮਸਤ ਹੋਈ ਰਹਿੰਦੀ, ਤਾਂ ਇਨ੍ਹਾਂ ਦੀ ਚਾਰ ਦਿਨਾਂ ਦੀ ਖਿੜਨ ਮਿਟਨ ਬਾਅਦ, ਉਸ ਨੂੰ ਖਰੀ ਉਦਾਸੀ ਹੱਥ ਆਉਂਦੀ। ਇਸੇ ਲਈ ਭਾਈ ਸਾਹਿਬ ਨੇ 'ਬੁਲਬੁਲ ਤੇ ਰਾਹੀ' ਵਿਚ ਕਿਹਾ ਹੈ:

'ਅਣਡਿਠ' ਹੈ ਜੋ ਕਾਰਨ, ਜਿਸ ਤੋਂ ਸੁਹਣੱਪ ਪ੍ਰਗਟੇ,
ਉਸ ਦਾ ਸਰੂਪ ਇਕ ਰਸ ਰਹਿੰਦਾ ਸਦਾ ਸਦਾਈਂ।
ਟਿਕਿਆ ਕਰੇਂ ਜਿ ਹਿਰਦਾ, ਹਿੱਲੇਂ ਨ ਡੋਲ ਖਾਵੇਂ,
'ਅਣਡਿਠ' ਨੂੰ ਜਿ ਵੇਖੇਂ ਸੀਤਲ ਸਦਾ ਰਹਾਈਂ।........
'ਕਾਰਣ' ਵਿਖੇ ਲਗਾਵੀਂ ਲੌ ਇਕ ਰਸੀ ਸਦਾਈ,
'ਕਾਰਜ' ਦੇ ਪਲਟ ਦੇਖੀਂ ਦੇਖੀਂ ਨ ਕਾਂਪ ਖਾਈਂ।

[ਲਹਿਰਾਂ ਦੇ ਹਾਰ-੧੫੧

ਭਾਈ ਸਾਹਿਬ ਸੁੰਦਰਤਾ ਤੋਂ 'ਸੁੰਦਰ' ਵਿਚ ਚਲੇ ਜਾਂਦੇ ਹਨ, ਕਹਿੰਦੇ ਹਨ:-

ਇਕ ਖਿੜੇ ਗੁਲਾਬ ਦੀ ਕੂਲੀ ਗੋਦ ਵਿਚ, ਤੁਸੀਂ ਖੇਲ ਰਹੇ ਸਾਓ ਮੇਰੇ ਸਾਈਆਂ! ਕਿੰਵ ਹਾਂ ਕਿੰਵ ! ਆ ਗਏ ਸਾਓ, ਉਸ ਨਿੱਕੀ ਗੋਦ ਵਿਚ ? ਮੇਰੇ ਐਡੇ ਵਡੇ ਵਿਸ਼ਾਲ ਸਾਈਆਂ! [ਮੇਰੇ ਸਾਂਈਆਂ ਜੀਓ ੧੫

'ਬਿਸਮਿਲ ਮੋਰ' ਵਿਚ ਕਿਹਾ ਹੈ:–

ਜਿਥੇ 'ਸੁੰਦ੍ਰਤਾ' ਆਣ ਪ੍ਰਕਾਸ਼ ਪਾਵੇ,
ਉਥੇ 'ਰਬ-ਪਰਕਾਸ਼' ਪਛਾਣੀਏ ਜੀ।"....

ਪੁਨਾ–ਹੈ ਸੁੰਦਰਤਾ, ਰਚੀ ਵਿਚ ਰਚਣਹਾਰਾ,
ਦਿੱਸ ਰਿਹਾ ਜੇ ਜ਼ਾਹਿਰਾ ਅੱਖ ਖੋਹਲੋ।

[ਲਹਿਰਾਂ ਦੇ ਹ ਰ–੧੯੧

ਜਿਵੇਂ ਪਿੱਛੇ ਜ਼ਿਕਰ ਆ ਚੁਕਾ ਹੈ ਕਿ ਭਾਈ ਸਾਹਿਬ ਨੇ ਆਪਣੀ ਕਵਿਤਾ ਬਾਬਤ ਕਿਹਾ ਹੈ ਕਿ:–ਤ੍ਰੇਲ ਦੇ ਸੂਰਜ ਸਮਰਪਤ ਵਜੂਦ ਵਾਂਙੂ ਇਹ 'ਸਭ ਮਹਿ ਜੋਤਿ ਜੋਤਿ ਹੈ ਸੋਇ' ਦੀ 'ਦਰਸ਼ਨ ਤਾਂਘ' ਨੂੰ ਸਮਰਪਤ ਹਨ। ਇਹ ਭਾਈ ਸਾਹਿਬ ਦੀ ਅਤਿ ਉੱਚੀ ਸੁੰਦਰ ਰਚਨਾਂ ਤੇ ਉੱਚੇ ਸੁੰਦਰ ਜੀਵਨ ਦਾ ਰਾਜ਼ ਹੈ। ਭਾਈ ਸਾਹਿਬ ਦੀ ਸਾਰੀ ਰਚਨਾਂ, ਸਾਰਾ ਜੀਵਨ ਇਸੇ ਦਰਸ਼ਨ ਤਾਂਘ ਨੂੰ ਸਮਰਪਤ ਹੈ, ਤੇ ਇਹੀ ਜ਼ਬਰਦਸਤ ਵਲਵਲਾ ਉਹ ਸਾਡੇ ਅੰਦਰ ਭਰਦੇ ਹਨ। ਇਹ ਤਾਂਘ, ਇਹ ਸਾਈਆਂ ਜੀਉ ਦਾ ਪਿਆਰ, ਭਾਈ ਸਾਹਿਬ ਜੀ ਦੀ ਰਚਨਾਂ ਵਿਚ ਭਰਪੂਰ ਹੈ। ਉਨ੍ਹਾਂ ਦੀ ਰਚਨਾਂ ਦੇ ਸੁੰਦਰ ਵਿਸ਼ਾਲ ਬਾਗ਼ ਵਿਚ ਇਹ ਵਲਵਲਾ ਪ੍ਰਧਾਨ ਹੈ ਤੇ ਇਸ ਦੀ ਸੁਗੰਧੀ ਉਸ ਬਾਗ਼ ਦੇ ਹਰ ਬ੍ਰਿਛ ਬੂਟੇ ਵਿਚ ਸਮਾਈ ਹੋਈ ਹੈ। ਭਾਈ ਸਾਹਿਬ ਦੇ ਇਤਨੇ ਵੱਡੇ ਸਾਹਿਤਯ ਵਿਚ ਇਹ ਸਾਈਆਂ ਜੀਉ ਦੀ ਖਿੱਚ ਸਦਾ ਤਾਜ਼ਾ ਹਰ ਥਾਂ ਦਿਖਾਈ ਦਿੰਦੀ ਹੈ। ਭਾਈ ਸਾਹਿਬ ਦੀ ਸਾਰੀ ਮਹਾਨ ਰਚਨਾਂ ਇਸ ਸਾਈਆਂ ਜੀ ਦੇ ਪਿਆਰ ਤੋਂ ਇਸੇ ਸਿੱਕ ਤੋਂ ਪੈਦਾ ਹੋਈ, ਇਸੇ ਦਾ ਪ੍ਰਕਾਸ਼ ਵਿਸਥਾਰ ਹੈ ਤੇ ਇਸੇ ਸਿੱਕ ਦੀ ਉਪਜਾਇਕ ਹੈ। ਇਹੀ ਬੀਜ ਆਪਣੇ ਰਸ ਨਾਲ ਪਾਠਕ ਦੇ ਹਿਰਦੇ ਵਿਚ ਬੀਜ ਕੇ, ਇਹ ਲੇਖਣੀ ਇਸੇ ਖਿੱਚ, ਇਸੇ ਵਾਹਿਗੁਰੂ ਪ੍ਰੇਮ ਦਾ ਜੀਵਨ ਜਗਤ ਤੇ ਕਾਇਮ ਰਖਦੀ ਹੈ। ਇਸੇ ਲਈ ਇਸ ਰਚਨਾਂ ਵਿਚ ਮਨ ਦੇ ਉਧਾਰ ਦੀ ਸ਼ਕਤੀ ਹੈ।

ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ ॥

[ਗਉੜੀ ਮਹਲਾ ੫-੧੩੧

ਗੁਰਬਾਣੀ ਵਿਚ ਵੇਖੋ ਇਸ ਸਿੱਕ ਦੀ ਕਿਤਨੀ ਕਦਰ ਹੈ:-

ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥
ਨਾਨਕ ਤਾਕੈ ਬਲਿ ਬਲਿ ਜਾਸਾ ॥

[ਗਉੜੀ ਮਹਲਾ ੫ ਸੁਖਮਨੀ-੩, ੫

ਸਾਈਆਂ ਜੀਉ ਦੇ ਸਪਰਸ਼ ਮੇਲ ਦੇ ਪ੍ਰਭਾਵ ਵੀ ਭਾਈ ਸਾਹਿਬ ਦੀ ਰਚਨਾਂ ਵਿਚ ਕਈ ਥਾਈਂ ਆਏ ਹਨ, ਜਿਵੇਂ: 'ਫੇਰਾ ਪਾ ਜਾਣ ਦੀ ਪ੍ਰਭਾ' ਵਿਚ ਕਿਹਾ ਹੈ:-

'ਵਾਹ ਦਾਤਾ! ਇਹ ਰਸ ਸੁਆਦ, ਠੰਡ, ਉਮਾਹ, ਚਾਉ, ਪਿਆਰ, ਭਿੰਨੀ ਭਿੰਨੀ ਸੁਗੰਧਿ, ਇਹ ਅਨੋਖਾ ਰੰਗ ਤੁਸਾਂ ਦੇ ਏਥੋਂ ਫੇਰਾ ਪਾ ਜਾਣ ਦੀ ਪ੍ਰਭਾ ਹੈ? ਤੁਸਾਡੇ ਸਪਰਸ਼ ਤੋਂ ਪੌਣ ਨੇ, ਅਕਾਸ਼ ਨੇ, ਮੇਰੇ ਮਨ ਮੰਡਲ ਨੇ ਇਹ ਸੁਆਉ ਲਿਆ ਹੈ?' [ਮੇਰੇ ਸਾਂਈਆਂ ਜੀਉ-੭੧

ਭਾਈ ਸਾਹਿਬ ਦੀ ਇਕ ਨਿਕੀ ਜਿਹੀ ਕਵਿਤਾ ਵਿਚ ਵਾਹਿਗੁਰੂ ਜੀ ਲਈ ਹਿਰਦੇ ਦੀ ਸਿੱਕ ਦੇ ਬਹੁਤ ਸੋਹਣੇ ਦਰਸ਼ਨ ਹਨ:

ਤ੍ਰੇਲ ਤੇ ਸੂਰਜ-

ਘਾਹ ਉੱਤੇ ਮੈਂ ਪਈ ਤ੍ਰੇਲ ਹਾਂ, ਨੈਣ ਨੈਣ ਹੋ ਰਹੀਆਂ,
'ਦਰਸ ਪਯਾਸ' ਵਿਚ ਨੈਣ ਭਰ ਰਹੇ, ਪਾਣੀ ਪਾਣੀ ਹੋਈਆਂ;
'ਦਰਸ ਪਯਾਸ' ਹੁਣ ਰੂਪ ਮਿਰਾ ਹੈ,ਮੈਂ ਵਿਚ ਹੋਰ ਨ ਬਾਕੀ,
ਚੜ੍ਹ ਅਰਸ਼ੋਂ,ਆ ਅੰਗ ਲਗਾ,ਮੈਂ ਵਿਛੀ ਤੇਰੇ ਰਾਹ ਪਈਆਂ।

[ਲਹਿਰਾਂ ਦੇ ਹਾਰ-੧੧

ਮੇਰੀ ਜਾਚੇ ਭਾਈ ਸਾਹਿਬ ਦੀ ਅੱਖਰੀ ਤਸਵੀਰ ਇਸ ਤੋਂ ਵਧੀਆ ਹੋਰ ਕੋਈ ਨਹੀਂ ਦੇਖੀ ਗਈ। ਇਸ ਤਸਵੀਰ Pen portrait ਤੋਂ ਭਾਈ ਸਾਹਿਬ ਦੀ ਨਿੰਮ੍ਰ, ਨਿਰਮਾਣ ਨਿਰਮਲ, ਆਤਮਕ ਸਰਧਨਤਾ ਤੇ ਸੁੰਦਰਤਾ ਦੀ ਚਮਕ ਵਾਲੀ, ਪ੍ਰਭੂ

ਪ੍ਰੇਮ ਰੰਗ ਰੱਤੀ, ਸਾਈਂ ਸੰਜੋਗ ਰਸ ਮੱਤੀ, ਗੁਰਮੁਖ ਵਜਕਤੀ ਦਰਸਦੀ ਹੈ, ਤੇ ਕਹਿੰਦੀ ਸੁਣਾਈ ਦਿੰਦੀ ਹੈ:–

'ਮੇਰੇ ਸਾਂਈਆਂ ਮੇਰੇ ਸਾਂਈਆਂ' !
'ਹੇ ਅਸ੍ਰਰਜ ਰੂਪੰ ! ਅਸ੍ਰਰਜ ਰੂਪੰ !"

ਸ੍ਰੀ ਭਾਈ ਸਾਹਿਬ ਜੀ ਨੇ ਕਈ ਮਹਾਨ ਕੰਮ ਕੀਤੇ ਮਨੁੱਖ ਮਾਤ੍ਰ ਦੇ ਸੁਖ ਲਈ। ਵਿਦਿਆ ਪ੍ਰਚਾਰ, ਸਮਾਜਕ ਭਾਈਚਾਰਕ ਸੁਧਾਰ, ਬੀਮਾਰਾਂ ਅਨਾਥਾਂ ਦੀ ਪ੍ਰਤਿਪਾਲਾ, ਗ਼ਰੀਬਾਂ ਦੀ ਦਾਰੀ ਆਦਿ ਖੇਤ੍ਰਾਂ ਵਿਚ। ਚੀਫ ਖਾਲਸਾ ਦੀਵਾਨ, ਸਿਖ ਐਜੂਕੇਸ਼ਨਲ ਕਾਨਫ੍ਰੰਸ, ਖਾਲਸਾ ਕਾਲਜ ਅੰਮ੍ਰਿਤਸਰ ਆਦਿ ਸੰਸਥਾਵਾਂ ਦੇ ਮੋਢੀਆਂ ਵਿੱਚੋਂ ਹੋਕੇ, ਇਹ ਕੰਮ ਸਰਬਤ ਦੇ ਭਲੇ ਦੇ ਤੇ ਉਸਾਰੀ ਦੇ ਬੜੀ ਮਿਹਨਤ ਦੇ ਦਿਲੀ ਲਗਨ ਨਾਲ ਨਿਭਾਉਂਦੇ ਰਹੇ।ਉਹਨਾਂ ਦਾ ਦਿਲ ਲੋਕਾਂ ਦਾ ਦੁਖ ਦੇਖ ਦ੍ਰਵਦਾ ਸੀ ਤੇ ਅਪਣੇ ਵਿਤ ਅਨੁ-ਸਾਰ ਅਰ ਕਈ ਵਾਰੀ ਵਿੱਤੋਂ ਉੱਪਰ ਮਾਇਕ ਤੇ ਆਰਥਕ ਸਹਾ-ਇਤਾ, ਗੁੱਝੀ, ਕਈ ਲੋੜਵੰਦਾਂ ਦੀ ਕਰਦੇ ਰਹੇ।

ਉਹਨਾਂ ਵੇਖਿਆ ਇਨਸਾਨ ਨੂੰ ਦੁਖੀ, ਤੇ ਇਕ ਸਿਆਣੇ ਡਾਕਟਰ ਵਾਙ ਦੁਖ ਦਾ ਕਾਰਨ ਲੱਭਿਆ ਤੇ ਫਿਰ ਉਸ ਦਾ ਇਲਾਜ ਦੱਸਿਆ:–

ਕੁਦਰਤ ਦੀ ਸਭ ਰਚਨਾਂ ਵਿੱਚੋਂ ਇਹ ਮਾਨੁਖ ਉੱਚ ਉਚਾਏ,
ਪਰ ਇਸ ਅਕਲਾਂ ਵਾਲੇ ਸੁਹਣੇ ਹਨ ਖੇੜੇ ਹੁਣ ਵਿਸਰਾਏ।
ਕੁਝਦੇ ਖਿਝਦੇ ਸੜਦੇ ਦਿੱਸਦੇ, ਅਤੇ ਕੁਮਲਾਏ ਮੁਰਝਾਏ;
ਹੇ ਸ੍ਰਦਾਰ ਏ ਕਾਇਨਾਤ ਦਾ, ਐਪ੍ਰ ਅਸਲੇ ਏਨ ਭੁਲਾਏ।
ਤੁਸੀਂ ਖਰੇ ਤੇ ਭਲੇ ਭਲੇ ਹੋ, ਰਹੋ ਅਸਲੇ ਟੇਕ ਟਿਕਾਏ।
ਖਿੜੇ ਰਹੋ ਤੇ ਦਿਓ ਨਿਤ ਖੇੜਾ,ਦਰਸ਼ਨ ਆ ਜੁ ਤੁਹਾਡਾ ਪਾਏ।
[ਲਹਿਰਾਂ ਦੇ ਹਾਰ–੯੩

ਇਸ ਲਈ ਉਨ੍ਹਾਂ ਨੇ ਇਨਸਾਨ ਨੂੰ ਆਪਣੇ ਅਸਲੇ ਨਾਲ ਜੁੜਨ ਦੀ ਜਾਚ ਦੱਸੀ। ਸੋ ਭਾਈ ਸਾਹਿਬ ਦਾ ਸਭ ਤੋਂ ਮਹਾਨ

ਕੰਮ ਹੈ ਉਨ੍ਹਾਂ ਦੀ ਨਾਮ ਦੀ ਵਿਆਖਿਆ, ਜੋ ਉਨ੍ਹਾਂ ਨੇ ਆਪਣੇ ਸਾਰੇ ਜੀਵਨ ਵਿਚ, ਸਾਰੀ ਰਚਨਾਂ ਵਿਚ ਕੀਤੀ ਹੈ, ਜੋ 'ਆਪਿ ਜਪ ਅਵਰਹ ਨਾਮੁ ਜਪਾਵੈ*' ਦੀ ਗੁਰ ਸੇਵਾ ਉਨ੍ਹਾਂ ਨੇ ਗੁਰੂ ਮੇਹਰ ਨਾਲ ਕਰਕੇ, ਜਗਤ ਲਈ ਸੁਖ ਦਾ 'ਗਾਡੀ ਰਾਹ' ਉਲੀਕਿਆ ਹੈ। ਗੁਰ ਨਾਨਕ ਦਾ ਜਗਤ ਨੂੰ ਬਖਸ਼ਿਆ ਗੁਰਮਤ ਨਾਮ–

'ਸਭਿ ਸੁਖ ਸਭਿ ਗੁਣ ਸਭਿ ਨਿਧਾਨ ਹਰਿ
ਜਿਤੁ ਜਪਿਐ ਦੁਖ ਭੁਖ ਸਭ ਲਹਿ ਜਾਈ॥'

[ਗੂਜਰੀ ਮਹਲਾ ੪-੩

ਉਨ੍ਹਾਂ ਨੇ ਆਪਣੀ ਮਹਾਨ ਰਚਨਾਂ ਵਿਚ, ਅਖਬਾਰ ਦੇ ਅਨੇਕ ਲੇਖਾਂ, ਟ੍ਰੈਕਟਾਂ, ਕਵਿਤਾ ਤੇ ਵਾਰਤਕ ਦੀਆਂ ਅਚਰਜ ਪੁਸਤਕਾਂ ਤੇ ਨਿਜੀ ਚਿੱਠੀਆਂ ਰਾਹੀਂ ਸਮਝਾਇਆ, ਬੁਝਾਇਆ ਤੇ ਰੁਸ਼ਨਾਇਆ।

ਆਪਣੀ ਪੁਰਾਤਨ ਤੇ ਨਵੀਨ ਪੱਛਮੀ ਫ਼ਿਲਾਸਫ਼ੀ ਦਾ ਮੁਤਾਲਿਆ ਕੀਤਾ, ਗੁਰ ਇਤਿਹਾਸ, ਗੁਰ ਸਿਖਾਂ ਦੇ, ਪੰਥ ਦੇ ਇਤਿਹਾਸ ਬੜੀ ਮਿਹਨਤ ਨਾਲ ਖੋਜੇ। ਗੁਰਬਾਣੀ ਦੀ ਵੀਚਾਰ, ਬੜੀ ਇਲਮੀਅਤ, ਮਿਹਨਤ ਤੇ ਗੁਰੂ ਬਖਸ਼ੇ ਅਨੁਭਵ ਨਾਲ ਕੀਤੀ ਤੇ ਫਿਰ ਸਾਰੀ ਖੋਜ ਮਿਹਨਤ ਦਾ ਤੱਤ ਜਗਤ ਦੇ ਸਾਹਮਣੇ ਰਖਿਆ ਸਭ ਦੇ ਸੁਖ ਲਈ। ਸਾਰ ਸੁਖ, ਸਾਰ ਧਨ ਜਗਤ ਨੂੰ ਦੱਸਿਆ। ਨਿਰਾ ਪੜ੍ਹ ਪੜ੍ਹਾਕੇ ਮੁਤਾਲਿਆ ਕਰਕੇ ਨਹੀਂ, ਆਪ ਕਮਾਕੇ, ਕਰੜੀ ਘਾਲ ਕਰਕੇ, ਗੁਰੂ ਮਿਹਰ ਨਾਲ ਨਾਮ ਦੇ ਰੰਗ ਰਸ ਮਾਣਕੇ, ਇਹ ਅਚਰਜ ਸਵਾਦ, ਇਹ ਸਦਾ ਭੁੱਖੇ ਮਨਾਂ ਨੂੰ ਤ੍ਰਿਪਤ ਕਰਨ ਵਾਲਾ ਭੋਜਨ ਇਹ ਨਿਤ ਮਾਇਆ ਵਲ ਧਾਂਵਦੇ ਮਨ ਨੂੰ ਬਿਸਰਾਮ ਦੇਣ ਵਾਲਾ ਪਦਾਰਥ, ਸਭ ਨਾਲ ਵੰਡਕੇ ਛਕਿਆ।

ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ
ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥

[ਵਾਰ ਵਡਹੰਸ ਮਹਲਾ ੪-੧੭.

---

*ਸਾਰੰਗ ਮਹਲਾ ੫-੧੩।

ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥

[ਬਸੰਤੁ ਮਹਲਾ ੯-੩

ਭਾਈ ਸਾਹਿਬ ਨੇ ਅਪਣੀ ਇਤਨੀ ਵਿਸ਼ਾਲ ਲਿਖਤ ਵਿਚ, ਜੋ ਲਿਖਿਆ ਹੈ ਸਭ ਗੁਰਮਤਿ ਦੇ ਅਸੂਲਾਂ ਅਨੁਸਾਰ, ਕਿਤੇ ਕੋਈ ਗਲ ਵੀ ਗੁਰਬਾਣੀ ਦੇ ਕਿਸੇ ਭਾਵ ਦੇ ਵਿਰੁੱਧ ਨਹੀਂ ਲਿਖੀ। ਗੁਰੂ ਬਾਣੀ ਦੇ ਟੀਕੇ ਕੀਤੇ, ਅਰਥ ਭਾਵ ਖੋਲ੍ਹੇ, ਮੁਸ਼ਕਲਾਂ ਹੱਲ ਕੀਤਿਆਂ, ਗੁੱਝੇ ਗੂੜ੍ਹੇ ਭਾਵ ਸਮਝਾਏ, ਤੇ ਨਾਮ ਦੀ ਵਿਆਖਿਆ ਸੋਹਣੇ ਦਿਲ-ਖਿੱਚ ਤਰੀਕੇ ਨਾਲ ਕਰਕੇ ਨਾਮ ਦੀ ਦ੍ਰਿੜ੍ਹਤਾ ਕਰਾਈ, ਨਾਮ ਤੇ ਵਿਸ਼ਵਾਸ਼ ਜਮਾਇਆ। ਗੁਰਬਾਣੀ ਨੂੰ ਅਤਿ ਉੱਚੀ,ਮਿੱਠੀ, ਰਸਾਲ ਦਰਸਾ ਕੇ ਗੁਰਬਾਣੀ ਦਾ ਪਿਆਰ ਹਿਰਦਿਆਂ ਵਿਚ ਭਰਿਆ।

ਭਾਈ ਸਾਹਿਬ ਨੇ ਗੁਰਮਤਿ ਨਾਮ ਵਾਲਾ ਜੀਵਨ, ਹਰਿ ਪਹਿਲੂ ਤੋਂ, ਅਪਣੀ ਲੇਖਣੀ ਵਿਚ ਦਰਸਾਇਆ ਹੈ, ਤੇ ਸਮਝਾ-ਇਆ ਸਿਖਾਇਆ ਹੈ। ਸਿਖੀ ਜੀਵਨ—ਨਾਮ ਜਪਣਾ, ਧਰਮ ਦੀ ਕਿਰਤ ਕਰਨੀ, ਵੰਡ ਛਕਣਾ; ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਕਾ ਭਲਾ:—

ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ ॥

[ਸਿਰੀ ਰਾਗੁ ਮਹਲਾ ੫-੯੫

ਇਸ ਜੀਵਨ ਦੀ ਵਡਿਆਈ, ਸਰਬੋਤਮਤਾ, ਸਾਰ ਸੁਖ, ਸਭ ਨੂੰ ਸੁਖਦਾਈ ਹੋਣਾ,

'ਹਲਤਿ ਸੁਖੁ ਪਲਤਿ ਸੁਖੁ ਨਿਤਿ ਸੁਖੁ ਸਿਮਰਨੋ
ਨਾਮੁ ਗੋਬਿੰਦ ਕਾ ਸਦਾ ਲੀਜੈ ॥'

[ਧਨਾਸਰੀ ਮਹਲਾ ੫-੫੪

ਇਸ ਜੀਵਨ ਦੀ ਲਾਲਸਾ ਮਨਾਂ ਵਿਚ ਸਿੰਜਰੀ ਅਪਣੇ ਆਰਟ (Art), ਅਪਣੀ ਲੇਖਣੀ ਦੀ ਖ਼ੂਬੀ ਨਾਲ, ਤੇ ਅਪਣੇ ਜੀਵਨ ਦੀ ਸੁਗੰਧਿ ਨਾਲ। ਭਾਈ ਸਾਹਿਬ ਦਾ ਰਚਿਆ ਸਾਹਿਤ, ਅਪਣੇ

ਜੀਉਂਦੇ, ਜੀਵਨ ਉਪਜਾਊ ਵਲਵਲਿਆਂ ਨਾਲ ਇਹ ਜੀਵਨ ਰੌ ਪ੍ਰਭੂ ਪ੍ਰੇਮ ਦੀ, ਗੁਰ ਸਿੱਖੀ ਦੀ ਸਦਾ ਪਾਠਕਾਂ ਦੇ ਮਨਾਂ ਵਿਚ ਭਰਦਾ ਰਹੇਗਾ, ਤੇ ਜਗਤ ਦੇ ਸੁਖ ਲਈ ਗੁਰਬਾਣੀ ਦੀ ਰੌਸ਼ਨੀ ਨਾਲ ਰਾਹਨੁਮਾਈ ਕਰਦਾ ਰਹੇਗਾ। ਇਹ ਜੀਵਨ ਰੌ, ਜੋ ਭਾਈ ਸਾਹਿਬ ਦੇ ਸਾਹਿਤਯ ਤੋਂ ਮਨਾਂ ਵਿਚ ਸਿੰਜਰੀ, ਇਸ ਨੇ ਸਭ ਚੰਗੀਆਂ ਲਹਿਰਾਂ (Movements) ਵਿਚ ਅਪਣਾ ਹਿੱਸਾ ਪਾਇਆ, ਲੋਕਾਂ ਦੇ ਦਿਲਾਂ ਵਿਚ ਸੱਚ ਦਾ ਪਿਆਰ ਤੇ ਸਚ ਉੱਤੇ ਖਲੋਣ ਦੀ ਦ੍ਰਿੜ੍ਹਤਾ, ਦਲੇਰੀ ਪੈਦਾ ਕਰਕੇ, ਅਰ ਆਪਸ ਵਿਚ ਏਕਤਾ ਪਿਆਰ ਪੈਦਾ ਕਰਕੇ।

ਹਿੰਦੁਸਤਾਨ ਦੇ ਆਜ਼ਾਦੀ ਲੈਣ ਦੇ ਖੇਤਰ ਵਿਚ ਭਾਈ ਸਾਹਿਬ ਦੀ ਲੇਖਣੀ ਦਾ ਕਾਫ਼ੀ ਹਿੱਸਾ ਹੈ। ਪੰਥ ਦੇ ਮਹਾਨ ਦਲੇਰੀ, ਬਹਾਦਰੀ ਤੇ ਕੁਰਬਾਨੀਆਂ ਦੇ ਸਾਕੇ ਲਿਖਕੇ ਜਿਵੇਂ–ਸੁੰਦਰੀ,ਸਤਵੰਤ ਕੌਰ, ਬਿਜੈ ਸਿੰਘ ਆਦਿ–ਤੇ ਨਾਮ ਬਾਣੀ ਦੇ ਰੰਗ ਵਾਲਾ ਜੀਵਨ ਭਰਕੇ ਕੌਮ ਵਿਚ ਸਾਹਸ ਭਰਿਆ, ਜਿਸ ਨਾਲ ਮਨਾਂ ਵਿਚ ਸੱਚ ਤੇ ਖੜੋਕੇ ਉਤਸ਼ਾਹ ਨਾਲ ਆਪਾ ਵਾਰਨ ਦੀ ਤਾਕਤ ਆਈ। ਆਜ਼ਾਦੀ ਲਈ ਇਉਂ ਮਨਾਂ ਨੂੰ ਉਭਾਰਿਆ:–

ਸਾਨੂੰ ਰੱਖ ਸੁਤੰਤਰ ਦਾਤੇ ! ਬੰਦੀ ਸਾਥੋਂ ਦੂਰ ਰਹੇ,
ਪਰਤੰਤਰ ਨਾ ਕਦੇ ਕਰਾਵੀਂ, ਖੁੱਲ੍ਹ ਦਾ ਸਦਾ ਸ਼ਊਰ ਰਹੇ।......
ਜੰਗਲ ਵਾਸਾ ਬੇਸ਼ਕ ਦੇਵੀਂ, ਮਾੜੀ ਮਹਿਲ ਨ ਸ਼ਹਿਰ ਦਈਂ,
ਤਨ ਨੂੰ ਕੱਜਣ ਖੁਸ਼ੀ ਮਿਲੇ ਪਰ ਖੁਲ੍ਹ ਕਦੇ ਨਾ ਖੱਸ ਲਈਂ।
ਬੇਸ਼ਕ ਸਾਡੀ ਰੋਗ ਖਿਲਾਰੀਂ ਹੰਢ ਹੰਢ ਦਿਨ ਪੇਟ ਭਰੇ,
ਪੇਟ ਭਰੇ ਚਹਿ ਊਣਾ ਰਹਿ ਜਏ, ਖੁੱਲ੍ਹ ਨ ਸਾਡੀ ਕਦੇ ਮਰੇ।......
ਆਨ ਬਾਨ, ਦਿਲ ਸ਼ਾਨ ਅਸਾਡੀ, ਤੇਰੇ ਤਾਣ ਰਖਾਵੀਂ ਤੂੰ,
ਪਜਾਰ ਆਪਣੇ ਬਾਝ ਪ੍ਰਭੂ ਜੀ! ਦੂਜੀ ਕੈਦ ਨ ਪਾਵੀਂ ਤੂੰ।

[ਬਿਜਲੀਆਂ ਦੇ ਹਾਰ–੧੦੩–੧੦੪

ਇਹ ਆਸਰਾ, ਇਹ ਤਾਣ ਦੱਸਿਆ; ਤੇ ਫਿਰ ਗੁਰਮਤਿ

ਦਾ ਆਦਰਸ਼ ਦੱਸਿਆ:-

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥

[ਸਲੋਕ ਮਃ ੯-੧੬

ਖੁੱਲ੍ਹ ਹਰਨ ਦੀ ਜਾਚ ਅਸਾਨੂੰ, ਸਾਈਆਂ ! ਕਦੇ ਸਿਖਾਈਂ ਨਾ.""
'ਖੁੱਲ੍ਹ ਵੇਚਣ'ਦੀ ਅਕਲ ਨ ਦੇਵੀਂ','ਖੁੱਲ੍ਹਖੋਹਣ'ਜਾਚ ਸਿਖਾਵੀਂ'ਨਾ।
'ਖੁੱਲ੍ਹ ਰੱਖਣ' ਦੀ ਗ਼ੈਰਤ ਦੇਵੀਂ','ਖੁੱਲ੍ਹ ਖੁਹਣੋਂ''ਸ਼ਰਮ ਦਿਵਾਵੀਂ ਤੂੰ,
ਖੁੱਲ੍ਹ ਲਈਏ, ਖੁੱਲ੍ਹ ਦਾਨ ਕਰਾਈਏ,ਖੁਲ੍ਹ ਦੇ ਦਾਸ ਬਨਾਵੀਂ ਤੂੰ।

[ਬਿਜਲੀਆਂ ਦੇ ਹਾਰ-੧੦੭

ਜ਼ੁਲਮ ਤੇ ਧੱਕੇ ਦੇ ਟਾਕਰੇ ਤੇ ਗੁਰੂ ਸਾਹਿਬਾਨ ਤੇ ਸਿਖਾਂ ਦੀਆਂ ਬਹਾਦਰੀਆਂ,ਕੁਰਬਾਨੀਆਂ,ਪਰਜਾ ਦੇ ਸੁਖ ਲਈ,ਇਨਸਾਫ਼ ਲਈ, ਇਤਿਹਾਸ ਵਿਚੋਂ ਸੋਹਣੇ ਤੇ ਠੀਕ ਤਰੀਕੇ ਨਾਲ ਦੱਸ ਕੇ, ਸੱਚ ਤੇ ਉੱਚੇ ਇਖ਼ਲਾਕ ਦੀ ਜਿੱਤ ਦੇ ਨੁਕਤੇ ਸਮਝਾਕੇ, ਲੋਕਾਂ ਦੇ ਮਨਾਂ ਵਿਚ ਹੌਸਲਾ ਤੇ ਜਿੱਤ ਦੀ ਆਸ ਭਰੀ । ਸਿਖ ਕੌਮ ਨੂੰ ਆਪਣੇ ਬਜ਼ੁਰਗਾਂ ਦੇ ਕਾਰਨਾਮੇ, ਰਵਾਇਤਾਂ, ਗੁਰਬਾਣੀ ਦੇ ਅਖੁੱਟ ਭੰਡਾਰ, ਨਾਮ ਦਾ ਰਸਾਲ ਜੀਵਨ, ਆਪਣੀ ਦਿਲ-ਟੁੰਬ ਲੇਖਣੀ ਨਾਲ ਸੁਝਾਕੇ, ਲਗਾਤਾਰ ਸੁਣਾਕੇ, ਜਾਗ੍ਰਤ ਵਿਚ ਲਿਆਂਦਾ, ਤੇ ਆਪਸ ਵਿਚ 'ਪਰਵਾਰਕ ਜਥੇਬੰਦੀ' ਦੇ ਪਿਆਰ ਪੈਦਾ ਕੀਤੇ। ਜੋ ਤਰੱਕੀ ਕੌਮ ਨੇ ਉਨ੍ਹੀਂ ਦਿਨੀਂ ਕੀਤੀ, ਵਿਦਜਕ, ਸਮਾਜਕ, ਆਰਥਕ ਤੇ ਰਾਜਸੀ ਖੇਤ੍ਰਾਂ ਵਿਚ, ਉਸ ਦੇ ਸ਼ੁਰੂ ਕਰਨ ਤੇ ਸਫਲਤਾ ਵਿਚ ਭਾਈ ਸਾਹਿਬ ਦਾ ਭਾਰੀ ਹਿੱਸਾ ਹੈ।

ਗੁਰਦਵਾਰਾ ਸੁਧਾਰ ਲਹਿਰ ਵਿਚ ਹੋਈਆਂ ਕੁਰਬਾਨੀਆਂ ਤੋਂ ਜੋ ਗੁਰਦਵਾਰੇ ਤੇ ਗੁਰਬਾਣੀ ਦੇ ਸਤਿਕਾਰ ਪਿਆਰ ਦਾ ਸਬੂਤ ਕਈ ਗੁਰਸਿਖਾਂ ਨੇ ਦਿੱਤਾ ਤੇ ਆਪਸ ਵਿਚ ਪਿਆਰ ਦੇ ਕਈ ਦ੍ਰਿਸ਼, ਉਸ ਪ੍ਰਭਾਵ ਦੇ ਪੈਦਾ ਕਰਨ ਵਿਚ ਵੀ ਭਾਈ ਸਾਹਿਬ ਦੀ ਲੇਖਣੀ ਤੇ ਉਨ੍ਹਾਂ ਦੀਆਂ ਘਾਲਾਂ ਦਾ ਕਾਫ਼ੀ ਹਿੱਸਾ ਹੈ। ਇਸੇ ਤਰ੍ਹਾਂ ਬਟਵਾਰੇ ਦੇ ਦਿਨਾਂ ਵਿਚ ਜੋ ਸਿੰਘਾਂ ਸਿੰਘਣੀਆਂ ਨੇ ਧਰਮ ਪਿਛੇ

ਜਾਨਾਂ ਵਾਰੀਆਂ, ਤੇ ਕਈ ਸਿੰਘਾਂ ਨੇ ਖ਼ਤਰਿਆਂ ਤੇ ਔਕੜਾਂ ਵਿਚ ਹੋਰਨਾਂ ਦੀ ਸਹਾਇਤਾ ਕੀਤੀ, ਐਸੀ ਸਪਿਰਟ ਦੇ ਉਭਾਰਨ ਦਾ ਕੰਮ ਬੀਭਾਈ ਸਾਹਿਬ ਦੀ ਲੇਖਣੀ ਨੇ ਕਾਫੀ ਕੀਤਾ ਹੈ।ਸਿਖਾਂ ਦੇ ਆਪਣੇ ਇਤਿਹਾਸ, ਉਨ੍ਹਾਂ ਦੇ ਆਦਰਸ਼ਕ ਜੀਵਨ ਦੇ, ਬਹਾਦਰੀਆਂ ਦੇ, ਉੱਚੇ ਆਚਰਨ, ਸੱਚ ਤੇ ਪਿਆਰ ਦੇ ਕਾਰਨਾਮਿਆਂ ਦੇ, ਜੀਉਂਦੇ ਜਾਗਦੇ ਦਰਸ਼ਨ, ਪਾਠਕਾਂ ਦੇ ਸਾਹਮਣੇ ਰੱਖਕੇ ਉਨ੍ਹਾਂ ਵਿਚ ਇਹ ਸਪਿਰਟ ਭਰੀ। ਐਸੇ ਜੀਵਨ ਦਾ ਆਧਾਰ ਨਾਮ, ਬਾਣੀ, ਸਤਿਸੰਗ ਤੇ ਰਖਿਆ; 'ਗੁਰ ਪ੍ਰਸਾਦਿ' ਗੁਰੂ ਦੀ ਟੇਕ। 'ਟੇਕ ਅਕਾਲ ਦੀ, ਪਰਚਾ ਸ਼ਬਦ ਦਾ, ਦਰਸ਼ਨ ਖਾਲਸੇ ਦਾ।'

ਭਾਈ ਸਾਹਿਬ ਦੀ ਲਿਖਤ ਸਾਰੀ ਪੰਜਾਬੀ ਗੁਰਮੁਖੀ ਵਿਚ ਛਪੀ ਹੈ। ਥੋੜੀਆਂ ਜੇਹੀਆਂ ਕਵਿਤਾਵਾਂ ਦਾ ਅੰਗ੍ਰੇਜ਼ੀ ਵਿਚ ਤਰ-ਜਮਾ ਹੋਇਆ ਹੈ,ਤੇ ਕੁਝ ਦੇਵਨਾਗਰੀ ਵਿਚ ਛਪੀਆਂ ਹਨ। ਪਰ ਭਾਈ ਸਾਹਿਬ ਦਾ ਅਸਰ ਨਿਰਾ ਸਿੱਖਾਂ ਤੇ ਜਾਂ ਪੰਜਾਬ ਤੇ ਹੀ ਨਹੀਂ, ਹਿੰਦੁਸਤਾਨ ਵਿਚ ਤੇ ਬਾਹਰਲੇ ਜਗਤ ਤੇ ਵੀ ਹੋਇਆ ਹੈ। Ideas have wings ! ਖ਼ਿਆਲ ਅਪਣੇ ਖੰਭਾਂ ਨਾਲ ਦੂਰ ਦੂਰ ਉਡ ਜਾਂਦੇ ਹਨ। ਭਾਈ ਸਾਹਿਬ ਦੇ ਵਿਚਾਰ ਗੁਰਬਾਣੀ ਦੇ ਭਾਵ, ਗੁਰਮਤ ਦੇ ਆਚਰਨ, ਅਪਣੇ ਅਸਲੇ ਨਾਲ ਜੁੜਨ ਦੇ ਰਾਹ, ਆਤਮ ਰੰਗ, ਜੋ ਹਰ ਮਨੁੱਖ ਨੂੰ ਲੋੜੀਂਦੇ ਤੇ ਸੁਖਦਾਈ ਹਨ, ਦਰਸਾਂਦੇ ਹਨ; ਸਚਾਈ, ਉੱਚੇ ਸਵਾਦ ਤੇ ਸੁਹਣੱਪ ਨਾਲ ਭਰਪੂਰ ਹਨ; ਤੇ ਮਨਾਂ ਨੂੰ ਤਾਣ ਤੇ ਖੇੜਾ ਦੇਣਹਾਰ ਹਨ। ਇਹ ਅਪਣਾ ਸੋਹਣਾ ਡੂੰਘਾ ਅਸਰ ਮਨਾਂ ਤੇ ਪਾਕੇ ਮਾਨੋਂ ਗੁਰਮਤ ਦੇ ਬੀਜ ਉੱਥੇ ਬੀਜਦੇ ਹਨ। ਗੁਰੂ ਨਾਨਕ ਦੇ ਧੁਰੋਂ ਆਂਦੇ ਨਾਮ ਬਾਣੀ ਦਾ ਪਿਆਰ, ਸਤਿਸੰਗ ਦਾ ਉਮਾਹ ਤੇ ਸੁੱਚੀ ਸੇਵਾ ਦਾ ਚਾ, ਕੁਰਬਾਨੀ ਦਾ ਜਜ਼ਬਾ ਤੇ ਹੌਸਲਾ ਉਪਜਾਂਦੇ ਹਨ, ਤੇ ਗੁਰੂ ਨਾਨਕ ਦਾ ਬਖ-ਸ਼ਿਆ ਜੀਵਨ ਉੱਥੇ ਮਉਲਦਾ ਹੈ, ਸੱਚ ਦੇ ਪਿਆਰ, ਸੱਚ ਦੀ ਟੇਕ, ਸੱਚ ਦੇ ਤਾਣ ਵਾਲਾ।

ਭਾਈ ਸਾਹਿਬ ਦੀ ਲੇਖਣੀ ਨਾਲ ਇਸ ਸੁਹਣੇ, ਸੱਚ, ਪਿਆਰ ਤੇ ਤਾਣ ਵਾਲੇ ਜੀਵਨ ਦੇ ਬੀਜ ਨੇੜੇ ਦੂਰ ਬਹੁਤ ਥਾਂਈਂ ਪੁੱਜੇ ਹਨ। ਭਾਈ ਸਾਹਿਬ ਦੇ ਵਿਚਾਰ ਪੜ੍ਹ ਸੁਣਕੇ ਜਿਨ੍ਹਾਂ ਤੇ ਇਨ੍ਹਾਂ ਦਾ ਪ੍ਰਭਾਵ ਪਿਆ ਹੈ, ਉਹ ਜਿਥੇ ਜਿਥੇ ਗਏ ਹਨ, ਦੂਰ ਮੁਲ਼ਕਾਂ ਵਿਚ ਵੀ, ਇਹ ਖਿਆਲ ਫੈਲੇ ਹਨ। ਅਜ ਕਲ ਤਾਂ ਕੋਈ ਮੁਲਕ ਦੂਰ ਨਹੀਂ ਰਿਹਾ, ਸੋ ਖਿਆਲਾਂ ਦਾ ਫੈਲਾਉ ਛੇਤੀ ਹੋ ਜਾਂਦਾ ਹੈ। ਇਸ ਲਈ ਇਸ ਲੇਖਣੀ ਦੇ ਉਪਕਾਰ ਦਾ ਅੰਤ ਨਹੀਂ; ਸਦਾ ਅਪਣਾ ਅਸਰ ਮਨਾਂ ਤੇ ਪਾਕੇ ਗੁਰ ਨਾਨਕ ਦੀ ਬਾਣੀ ਤੇ ਗੁਰਮਤ ਦੇ ਜੀਵਨ ਦੀ ਰੌਸ਼ਨੀ ਜਗਤ ਨੂੰ ਦੇਕੇ, ਜਗਤ ਵਿਚ ਸੁਖ ਦਾ, ਪਿਆਰ ਦਾ, ਸੱਚ ਦਾ ਵਾਧਾ ਕਰਦੀ ਰਹੇਗੀ, ਤੇ ਸੁਖਦਾਈ ਤਾਣ ਅਰ ਖੇੜਾ ਮਨਾਂ ਵਿਚ ਭਰਦੀ ਰਹੇਗੀ।

ਹੁਣ ਜਗਤ ਦੀ ਵਿਚਾਰ ਧਾਰਾ ਪਦਾਰਥਵਾਦ ਵਲੋਂ ਆਤਮ ਵਾਦ ਵਲ ਕੁਝ ਮੋੜਾ ਖਾ ਰਹੀ ਹੈ, ਕਿਉਂਕਿ ਨਿਰੇ ਪਦਾਰਥਵਾਦ ਨਾਲ ਇਨਸਾਨ ਨੂੰ ਸੁਖ ਨਹੀਂ ਮਿਲਿਆ। ਜਿਉਂ ਜਿਉਂ ਆਤ-ਮਕ ਅੰਸ਼ ਸੁਰਤ ਵਿਚ ਬਲਵਾਨ ਹੋਵੇਗੀ, ਆਤਮਕ ਵਿਚਾਰਾਂ ਦੀ ਆਤਮਕ ਖ਼ੁਰਾਕ ਦੀ ਭੁੱਖ ਵਧੇਗੀ, ਤੇ ਇਸ ਲੇਖਣੀ ਦੀ ਕਦਰ ਵਧੇਗੀ, ਅਰ ਇਸ ਦੇ ਨਾਲ ਗੁਰਬਾਣੀ ਦਾ ਵਿਚਾਰ ਪਿਆਰ ਤੇ ਰੌਸ਼ਨੀ ਫੈਲਣਗੇ।

ਧੰਨ ਗੁਰੂ ਨਾਨਕ!
ਧੰਨ ਗੁਰੂ ਦੇ ਪਿਆਰੇ ਸਿਖ!

—o—

ਇਸ ਲੇਖ ਵਿਚ ਉਹ ਸਪੀਚ (ਧੰਨਵਾਦ ਸਹਿਤ) ਸ਼ਾਮਲ ਹੈ ਜੋ ਲੇਖਕ ਨੇ ਆਲ ਇੰਡੀਆ ਰੇਡੀਓ ਤੋਂ ੫-੧੨-੫੯ ਨੂੰ ਰਾਤੀਂ ੯ ਬਜੇ ਪਸਾਰਤ ਕੀਤੀ ਸੀ।

—:o:—

# ੬.

## ਭਾਈ ਸਾਹਿਬ ਦੀ ਕਾਵਿ-ਫਿਲਾਸਫੀ

{ਸਰਦਾਰ ਹਰਬੰਸ ਸਿੰਘ ਜੀ ਦੀ, ਭਾਈ ਵੀਰ ਸਿੰਘ ਸਟੱਡੀ ਸਰਕਲ ਦਿੱਲੀ ਦੀ ਇਕ ਮੀਟਿੰਗ ਵਿਚ ਦਿੱਤੀ ਸਪੀਚ}

ਭਾਈ ਸਾਹਿਬ ਦੀ ਕਵਿਤਾ ਅਰੂਪ ਦੇ ਪ੍ਰੇਮ ਦੀ ਧੂਹ ਵਿਚ ਖਿੱਚੀ ਇਕ ਅਰਸ਼ੀ ਸੱਦ ਹੈ ਤੇ ਆਪ ਦੀ ਜ਼ਿੰਦਗੀ ਆਤਮਕ ਟੋਹ ਦਾ ਇਕ ਲੰਬਾ ਗੀਤ। ਆਪ ਦੀ ਕਾਵਿ-ਫ਼ਿਲਾਸਫ਼ੀ ਵਿਚ ਰੂਹ ਦੀ ਤੜਫਣੀ ਇਤਨੀ ਤੀਬਰ, ਦਰਦ ਤੇ ਵਲਵਲੇ ਭਰੀ ਹੈ ਕਿ ਇਹ ਇਕ ਤਰ੍ਹਾਂ ਦਾ ਕਾਵਯ-ਧਰਮ ਬਣ ਗਈ ਹੈ ਤੇ ਇੰਜ ਬਿਹਬਲ ਹੋ ਹੋ ਉਠਦੀ ਹੈ:—

ਹਾਏ ਨੀ ਮਾਂ ਮੈਂ ਮੁੱਠੀ, ਪਜਾਰਾ ਗੁਆਕੇ ਉੱਠੀ,
ਉੱਠੀ ਤੇ ਢੂੰਡ ਕੀਤੀ, ਫਿਰਦੀ ਮੈਂ ਕੂੰਟ ਚਾਰੇ।

[ਕੰਬਦੀ ਕਲਾਈ-੮੪

ਚਾਰੇ ਕੂੰਟਾਂ ਵਿਚ ਇਸ ਪਿਆਰੇ ਨੂੰ ਢੂੰਡਦਿਆਂ ਭਾਈ ਸਾਹਿਬ ਨੇ ਜੋ ਜੋ ਵਾਜਾਂ ਤੇ ਹੇਕਾਂ ਲਾਈਆਂ ਹਨ, ਜੋ ਜੋ ਤਰਲੇ ਤੇ ਵਿਲਕਣੀਆਂ ਲਈਆਂ ਹਨ, ਸੱਧਰਾਂ ਤੇ ਚਾ ਦੇ ਅੱਥਰੂ ਵਹਾਏ ਹਨ, ਉਹ ਸਭ ਆਪ ਦੀ ਕਵਿਤਾ ਦਾ ਰੂਪ ਧਾਰਕੇ ਦੁਨੀਆਂ ਦੇ ਸਾਹਿਤ ਵਿਚ ਮੂਰਤੀਮਾਨ ਹੋ ਗਏ ਹਨ।

ਇਸ ਤਰ੍ਹਾਂ ਭਾਈ ਸਾਹਿਬ ਦੀ ਰਚਨਾਂ ਵਿਚ 'ਅਰੂਪ ਦੇ ਦੀਦਾਰ ਲਈ' ਰੂਹ ਦੀ ਉਹ ਤੜਪ, ਜਿਸ ਨੂੰ ਮਜ਼ਬ ਆਖਦੇ ਹਨ ਤੇ ਧੁਰ ਤੋਂ ਪਾਈ ਉਹ ਜੀਉਂਦੀ ਚਿਣਗ, ਜਿਸ ਦੀ ਲੋ ਦੇ ਪ੍ਰਕਾਸ਼ ਨੂੰ ਕਵਿਤਾ ਆਖਦੇ ਹਨ, ਇਕ ਮਿਕ, ਇਕ ਸਾਰ ਹੋਏ ਕਵਿਤਾ ਮਜ਼ਬ ਤੇ ਮਜ਼ਬ ਕਵਿਤਾ ਹੋ ਇਕ ਰਸ ਮਿੱਠਾਗੀਤ ਬਣ ਗਏ ਹਨ।

ਭਾਈ ਸਾਹਿਬ ਅਸਲੋਂ ਉਸ ਸੰਤ ਪਰਮਪਰਾ ਦੇ ਕਵੀ ਹਨ,

ਜੋ ਸਾਡੇ ਦੇਸ਼ ਵਿਚ ਸਦੀਆਂ ਤੋਂ ਚਲੀ ਆ ਰਹੀ ਹੈ। ਆਪ ਭਾਰਤ ਦੇ ਪੁਰਾਤਨ ਰਿਸ਼ੀਆਂ ਤੇ ਮੁਨੀਆਂ ਦੀ ਮਾਲਾ ਦੇ ਸੁੱਛ ਤੇ ਆਬਦਾਰ ਮੋਤੀ ਹਨ, ਜਿਨ੍ਹਾਂ ਦੀ ਰਚਨਾਂ ਵਿਚ ਆਤਮਾਂ ਦੀ ਲਲਨਾ ਤੇ ਆਤਮਾ ਦੀ ਪ੍ਰਾਪਤੀ ਦਾ ਪ੍ਰਕਾਸ਼ ਪ੍ਰਚੰਡ ਹੈ। ਭਾਈ ਸਾਹਿਬ ਦੀ ਰਚਨਾਂ ਵਿਚ ਧਰਮ ਤੇ ਹੁਨਰ ਇਸ ਤਰ੍ਹਾਂ ਤਾਣੇ ਪੇਟੇ ਵਾਂਗੂੰ ਮਿਲੇ ਹੋਏ ਹਨ ਕਿ ਇਹਨਾਂ ਨੂੰ ਨਿਖੇੜਨਾ ਅਸੰਭਵ ਹੈ। ਇਹ ਕਹਿਣਾ ਮੁਸ਼ਕਲ ਹੈ ਕਿ ਆਇਆ ਆਪ ਨੇ ਧਰਮ ਦੀ ਨੀਂਹ ਤੇ ਹੁਨਰ ਰਚਿਆ ਹੈ ਕਿ ਹੁਨਰ ਦੀ ਤਹਿ ਤੇ ਧਰਮ ਦੀ ਉਸਾਰੀ ਕੀਤੀ ਹੈ। ਅਸਲ ਵਿਚ 'ਕਵੀ ਵੀਰ ਸਿੰਘ' ਜੀ ਤੋਂ 'ਸੰਤ ਵੀਰ ਸਿੰਘ' ਜੀ ਦੇ ਦਰਸ਼ਨ ਅਲਹਿਦਾ ਨਹੀਂ ਕੀਤੇ ਜਾ ਸਕਦੇ। ਆਪ ਓਹ ਗੁਰਮੁਖ ਜਨ ਸਨ, ਜਿਨ੍ਹਾਂ ਦਾ ਮੁੱਖ ਉਦੇਸ਼ ਗੁਰਬਾਣੀ ਵਿਚ ਇਉਂ ਆਇਆ ਹੈ:-

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅਦਾਨ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥

[ਸੂਹੀ ਮਹਲ ੫-੫੪

ਇਸ ਤਰ੍ਹਾਂ ਭਾਈ ਸਾਹਿਬ ਉਹ ਪਰਉਪਕਾਰੀ ਜਨ ਸਨ, ਜਿਨ੍ਹਾਂ ਦਾ ਮੁਖ ਮੰਤਵ ਤਾਂ ਸੀ ਵਿੱਛੁੜੀਆਂ ਰੂਹਾਂ ਨੂੰ ਹਰੀ ਦੇ ਨਾਲ ਜੋੜਨਾਂ, ਪਰ ਇਹਦੀ ਪ੍ਰਾਪਤੀ ਦੇ ਪ੍ਰਚਾਰ ਲਈ ਜੋ ਜ਼ਰੀਆ ਤੇ ਵਸੀਲਾ ਆਪ ਨੇ ਇਖ਼ਤਿਆਰ ਕੀਤਾ ਉਹ ਸੀ ਕਲਾ ਤੇ ਹੁਨਰ ਭਰੀ ਕਵਿਤਾ ਦੀ ਰਚਨਾਂ। ਭਾਈ ਸਾਹਿਬ ਦੀ ਸਾਰੀ ਦੀ ਸਾਰੀ ਰਚਨਾਂ, ਚਾਹੇ ਉਹ ਕਵਿਤਾ, ਵਾਰਤਿਕ, ਗੀਤ ਜਾਂ ਜੀਵਨੀਆਂ ਹਨ, ਜਾਂ ਗੁਰਬਾਣੀ ਦਾ ਵਿਸਥਾਰ ਹੈ, ਸਭ ਇਸੇ ਉੱਦੇਸ਼ ਦੀ ਪੂਰਣਤਾ ਦਾ ਸਫਲ ਯਤਨ ਹਨ।

ਇਸ ਖਿਆਲ ਦੀ ਪੁਸ਼ਟੀ ਲਈ ਭਾਈ ਸਾਹਿਬ ਦੀ ਰਚਨਾਂ ਵਿਚੋਂ ਕਈ ਇਕ ਮਿਸਾਲਾਂ ਪੇਸ਼ ਕੀਤੀਆਂ ਜਾ ਸਕਦੀਆਂ ਹਨ।

ਇਹ ਸੰਸਾਰ ਸਦਾ ਰਹਿਣ ਦੀ ਜਗ੍ਹਾ ਨਹੀਂ। ਇਸ ਥਾਂ

ਕਿਸੇ ਹਮੇਸ਼ ਨਹੀਂ ਟਿਕਣਾਂ। ਇਹ ਇਕ ਪੁਰਾਣੀ ਸਿਖਿਆ ਤੇ ਉਪਦੇਸ਼ ਹੈ, ਜੋ ਸਦਾ ਤੋਂ ਜਗਤ ਸੁਣਦਾ ਪੜ੍ਹਦਾ ਆਇਆ ਹੈ। ਪਰ ਭਾਈ ਸਾਹਿਬ ਨੇ ਜਿਸ ਤਰ੍ਹਾਂ ਇਸ ਨੂੰ ਕਿਹਾ ਹੈ ਉਹ ਐਸੇ ਅਲੰ-ਕਾਰਾਂ ਵਿਚ ਹੈ ਕਿ ਮੱਲੋਮੱਲੀ ਦਿਲਾਂ ਨੂੰ ਇਹਸੱਚ ਪੂਰੀਤਰ੍ਹਾਂ ਪ੍ਰਤੀਤ ਕਰਾ ਦੇਂਦਾ ਹੈ। ਸੰਸਾਰ ਦੀ ਅਨਸਥਿਰਤਾ ਦੀ ਤਸਵੀਰ ਖਿੱਚਣ ਲਗਿਆਂ, ਕਸ਼ਮੀਰ ਵਿਚ ਬੀਜ ਬਿਹਾੜੇ ਦੇ ਚਨਾਰ ਦੇ ਬ੍ਰਿਛ ਦੇ ਬੁਢੇਪੇ ਨੂੰ ਦੇਖਕੇ ਉਸ ਤੇ ਇਕ ਪ੍ਰਸ਼ਨ ਕਰਕੇ ਕਲੇਜੇ ਧੂਹ ਲੈਂਦੇ ਹਨਃ

ਸਦੀਆਂ ਦੇ ਹੇ ਬੁੱਢੇ ਬਾਬੇ! ਕਿਤਨੇ ਗੋਦ ਖਿਡਾਏ?
ਕਿਤਨੇ ਆਏ, ਛਾਵੇਂ ਬੈਠੇ, ਕਿਤਨੇ ਪੂਰ ਲੰਘਾਏ?

(ਮਟਕ ਹੁਲਾਰੇ-੬੦

ਆਪ ਦੀ ਲਿਖਤ ਵਿਚ ਸਹਿਜ ਸੁਭਾ ਹੀ ਆਤਮਕ ਭਾਵਾਂ ਦਾ ਪ੍ਰਕਾਸ਼ ਹੈ। ਪਰ ਇਸ ਸਾਰੇ ਪ੍ਰਕਾਸ਼ ਵਿਚ ਉਨਰ ਭਰੇ ਹੱਥ ਦੀ ਕਾਮਯਾਬ ਛੁਹ ਪ੍ਰਤੱਖ ਦੇਖੀ ਜਾ ਸਕਦੀ ਹੈ। ਆਪ ਦੀ ਕਵਿਤਾ 'ਵਿਛੋੜਾ ਵਸਲ' ਇਸ ਦੀ ਇਕ ਲਾ-ਜਵਾਬ ਤਸਵੀਰ ਹੈਃ–

ਸਾਬਣ ਲਾ ਲਾ ਧੋਤਾ ਕੋਲਾ, ਦੁੱਧ ਦਹੀਂ ਵਿਚ ਪਾਇਆ।
ਖੁੰਬ ਚਾੜ੍ਹ ਰੰਗਣ ਭੀ ਧਰਿਆ ਰੰਗ ਨ ਏਸ ਵਟਾਇਆ;
ਵਿੱਛੁੜ ਕੇ ਕਾਲਕ ਸੀ ਆਈ, ਬਿਨ ਮਿਲਿਆਂ ਨਹੀਂ ਲਹਿੰਦੀ,
ਅੰਗ ਅੱਗ ਦੇ ਲਾ ਕੇ ਦੇਖੋ, ਚੜ੍ਹਦਾ ਰੂਪ ਸਵਾਇਆ।

(ਲਹਿਰਾਂ ਦੇ ਹਾਰ-੨੫

ਮਨੁੱਖ ਦੇ ਮਨ ਤੇ ਪੈ ਰਹੀ ਵਿਛੋੜੇ ਦੀ ਕਾਲਖ ਤੇ ਉਸ ਦੇ ਮਿਟਾਉਣ ਲਈ ਅਪਣੇ ਅਸਲੇ ਦੀ ਜੀਵਨ ਨਿੱਘ ਦੁਆਰਾ ਉਸ ਵਿਚ ਸਮਾਉਣਾਂ ਗੁਰਮਤ ਦਾ ਅਸੂਲ ਹੈ, ਜਿਸ ਨੂੰ ਭਾਈ ਸਾਹਿਬ ਨੇ ਇਕ ਨਿਮਾਣੇ ਕੋਲੇ ਦਾ ਦ੍ਰਿਸ਼ਟਾਂਤ ਲੈਕੇ ਉਚੀ ਕਵਿਤਾ ਦਾ ਰੂਪ ਬਖਸ਼ ਦਿਤਾ ਹੈ। ਇਸ ਡੂੰਘੀ ਗੁਰਮਤਿ ਦੀ ਫਿਲਾਸਫੀ ਦੀ ਕਿਸ ਸੌਖੇ ਤੇ ਮਨਾਂ ਤੇ ਅਸਰ ਕਰਨ ਵਾਲੇ ਉਨਰ ਭਰੇ ਢੰਗ ਨਾਲ ਵਿਆਖਿਆ ਕੀਤੀ ਹੈ।

ਇਸੇ ਤਰ੍ਹਾਂ ਏਹੋ ਖਿਆਲ ਫੁਹਾਰੇ ਦੇ ਮੂੰਹ ਥੀਂ ਕਹਾਇਆ ਹੈ। ਅਪਣੇ ਜਲ-ਕੇਂਦਰ ਤੋਂ ਟੁੱਟਾ ਫੁਹਾਰਾ ਇਕ ਧਾਤ ਦੀ ਨਾਲੀ ਹੈ ਜੋ ਸੁੱਕੀ ਪਈ ਹੈ। ਇਹ ਹੈ ਉਹਨਾਂ ਰੂਹਾਂ ਦੀ ਤਸਵੀਰ,ਜੋ ਅਪਣੇ ਜੀਵਨ-ਸੋਮੇਂ ਨਾਲੋਂ ਟੁੱਟੀਆਂ ਸੱਖਣੀਆਂ ਪਈਆਂ ਹੋਈਆਂ ਹਨ। ਪਰ ਜਦ ਸੱਖਣੀਆਂ ਨਾਲੀਆਂ ਜੀਵਨ-ਸੋਮੇਂ ਨਾਲ ਜੁੜ ਜਾਂਦੀਆਂ ਹਨ ਤਾਂ ਛਹਿਬਰ ਲਾ ਉਠਦੀਆਂ ਹਨ। ਤਿਵੇਂ ਸਾਈਂ ਨਾਲ ਜੁੜੀਆਂ ਰੂਹਾਂ ਸਦਾ ਜੀਉਂਦੀਆਂ ਤੇ ਦਾਤਾ ਹੋ ਵੱਸਦੀਆਂ ਹਨ; ਜਗਤ ਨੂੰ ਠੰਢ ਤੇ ਸੁਹਾਉ ਦਾਨ ਕਰਦੀਆਂ ਹਨ:–

ਮੂੰਹ ਅੱਡੀ ਅਰਸ਼ਾਂ ਵਲ ਤਕੀਏ, (ਇਕ) ਬੂੰਦ ਨ ਕੋਈ ਪਾਵੇ;
ਜਦੋਂ ਅਸਾਂ ਵਿਚ ਆ ਗਿਆ ਕੋਈ, ਆ ਉਹ ਛਹਿਬਰ ਲਾਵੇ,
ਤਦੋਂ ਅਸੀਂ ਹੋ ਦਾਤੇ ਵਸੀਏ ਠੰਡ ਸੁਹਾਵਾਂ ਵਾਲੇ।"

[ਮਟਕ ਹੁਲਾਰੇ–੩੧

ਭਾਈ ਸਾਹਿਬ ਜੀ ਦੀ ਇਕ ਕਵਿਤਾ ਹੈ:–

ਮੀਂਹ ਪੈ ਹਟਿਆ ਤਾਰ ਨਾਲ ਇਕ ਤੁਪਕਾ ਸੀ ਲਟਕੰਦਾ,
ਡਿਗਦਾ ਜਾਪੇ, ਪਰ ਨਾਂ ਡਿੱਗੇ, ਪੁਛਿਆਂ ਰੋਇ ਸੁਣੰਦਾ:–
"ਅਰਸ਼ਾਂ ਤੋਂ ਲੱਖਾਂ ਹੀ ਸਾਥੀ ਕੱਠੇ ਹੋ ਸਾਂ ਆਏ,
"ਕਿਤ ਵਲ ਲੋਪ ਯਾਰ ਓ ਹੋਏ ਮੈਂ ਲਾ ਨੀਝ ਤਕੰਦਾ।"

[ਮਟਕ ਹੁਲਾਰੇ–੪੩

ਇਹ ਹੈ ਗੁਰਬਾਣੀ ਦੀ ਤੁਕ "ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ*" ਦਾ ਕਲਾ ਪੂਰਤ ਵਿਸਥਾਰ। ਜਗਤ ਦੀ ਅਨਸਥਿਰਤਾ ਰੂਪ ਦਾਵਾ ਅਗਨ ਦੀ ਪ੍ਰਚੰਡਤਾ ਵਿਚ ਬੀ ਕਿਸੇ ਹਰੇ ਬੂਟੇ ਹੋਣ ਦੀ ਸਾਖ।

ਇਸੇ ਤਰ੍ਹਾਂ 'ਹੋਸ਼-ਮਸਤੀ' ਵਾਲੀ ਕਵਿਤਾ ਹੈ:–

ਕਿਉਂ ਹੋਇਆ ? ਤੇ ਕੀਕੂੰ ਹੋਇਆ ? ਖਪ ਖਪ ਮਰੇ ਸਿਆਣੇ,
ਓਸੇ ਰਾਹ ਪਵੇਂ ਕਿਉਂ ਜਿੰਦੇ। ਜਿਸ ਰਾਹ ਪੂਰ ਮੁਹਾਣੇ ?

*ਆਸਾ ਮਹਲਾ ੫–੫੧।

ਭਟਕਣ ਛੱਡ, ਲਟਕ ਲਾ ਇੱਕੋ, ਖੀਵੀ ਹੋ ਸੁਖ ਮਾਣੀਂ,
ਹੋਸ਼ਾਂ ਨਾਲੋਂ ਮਸਤੀ ਚੰਗੀ ਰਖਦੀ ਸਦਾ ਟਿਕਾਣੇ।
[ਲਹਿਰਾਂ ਦੇ ਹਾਰ-੧੬

ਇਹ ਭਾਈ ਸਾਹਿਬ ਦੀ ਇਕ ਉੱਚੀ ਕਵਿਤਾ ਮੰਨੀ ਗਈ ਹੈ। ਇਸ ਦੀਆਂ ਅਖ਼ੀਰਲੀਆਂ ਦੋ ਸਤਰਾਂ ਵਿਚ ਉਸ ਸਿਆਣਪ ਦੇ ਤਜਣ ਦਾ ਉਪਦੇਸ਼ ਹੈ, ਜਿਸ ਦਾ ਸੁਖਮਨੀ ਸਾਹਿਬ ਵਿਚ ਇਉਂ ਜ਼ਿਕਰ ਆਉਂਦਾ ਹੈ:-

ਤਜਹੁ ਸਿਆਨਪ ਸੁਰਿਜਨਹੁ ਸਿਮਰਹੁ ਹਰਿ ਹਰਿ ਰਾਇ ॥
ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ ॥
[ਸੁਖਮਨੀ ਸਲੋਕ-੧੪

ਤੇ ਫਿਰ ਇਸ ਗਲ ਦੀ ਦ੍ਰਿੜਤਾ ਲਈ ਕਿ:-

ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇਤਾਲ ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲੁ ॥
[ਸਲੋਕ ਕਬੀਰ-੧੩੮

ਭਾਈ ਸਾਹਿਬ ਨੇ ਇਸੇ ਭਾਵ ਨੂੰ ਅਪਣੇ ਖਿਆਲ ਨਾਲ ਇੰਜ ਦੁਹਰਾਇਆ ਹੈ:-

ਅੱਜੇ ਪੀ ਤੇ ਹੁਣ ਹੀ ਪੀ ਤੇ ਪੀਂਦਾ ਪੀਂਦਾ ਜਾਈਂ,
'ਪਿਰਮ-ਰਸਾਂ' ਦੇ ਪਯਾਲੇ ਨਾਲੋਂ ਲਾਏ ਬੁੱਲ੍ਹ ਨ ਚਾਈਂ।
ਹਰ ਦਮ ਪੀ ਤੇ ਖੀਵਾ ਹੋ ਰਹੁ ਇਹ ਮਸਤੀ ਨਾਂ ਉਤਰੇ,
ਕਲ ਨੂੰ ਖ਼ਬਰੇ ਕਾਲ ਆਇਕੇ ਦੇਵੇ ਖ਼ਾਕ ਰਲਾਈ।
[ਲਹਿਰਾਂ ਦੇ ਹਾਰ-੨੦

ਇਕ ਹੋਰ ਕਵਿਤਾ ਵਿਚ ਬੀ ਇਸੇ ਦੀ ਪ੍ਰੋੜਤਾ ਵਿਚ ਕਿਹਾ ਹੈ:-

'ਕੱਲ' ਚੁਕੀ ਹੈ ਬੀਤ ਵੱਸ ਤੋਂ ਦੂਰ ਨਸਾਈ,
'ਭਲਕ' ਅਜੇ ਹੈ ਦੂਰ ਨਹੀਂ ਵਿਚ ਹੱਥਾਂ ਆਈ,
ਅੱਜ ਅਸਾਡੇ ਕੋਲ ਵਿੱਚ ਪਰ ਫਿਕਰਾਂ ਲਾਈ,

ਕੱਲ ਭਲਕ ਨੂੰ ਸੋਚ ਅੱਜ ਇਹ ਮੁਫਤ ਗਵਾਈ।
[ਬਿਜਲੀਆਂ ਦੇ ਹਾਰ-੪

ਭਾਈ ਸਾਹਿਬ ਦੀ ਇਕ ਕਵਿਤਾ ਹੈ 'ਅੰਦਰ ਦੀ ਟੇਕ':-

ਸਿਕ ਸਿਕ, ਰੋ ਰੋ, ਢੂੰਡ ਢੂੰਡ ਕੇ, ਮਜਨੂੰ ਉਮਰ ਗੁਆਈ,
ਪਰ ਪੰਘਰ ਨਾਂ ਧਾਪੀ ਲੇਲੀ, ਧਾ ਉਸ ਪਾਸ ਨ ਆਈ।
ਅੰਤ ਹਾਰ ਕੇ ਬਹਿ ਗਿਆ ਮਜਨੂੰ, 'ਲੇਲੀ' 'ਲੇਲੀ' ਜਪਦਾ,
ਲਿਵ ਲੇਲੀ ਵਿਚ ਲਗ ਗਈ ਅੰਦਰ,ਅੰਦਰ ਲੇਲੀ ਆਈ।

ਮਜਨੂੰ ਦੀ ਅੰਦਰਲੀ ਖਿੱਚ ਤੇ ਲੇਲੀ ਆ ਗਈ ਤੇ ਕੂਕਣ ਲਗੀ ਕਿ 'ਮੈਂ ਲੇਲੀ ਆ ਗਈ ਹਾਂ' ਪਰ ਮਜਨੂੰ ਹੁਣ ਸਿਆਣਦਾ ਹੀ ਨਹੀਂ, ਉਹ ਅੰਦਰ ਦੀ ਲੇਲੀ ਦੇ ਰੰਗ ਵਿਚ ਰੰਗੀਜ ਕੇ ਆਪ ਲੇਲੀ ਹੋ ਰਿਹਾ ਹੈ:-

'ਮੈਂ ਲੇਲੀ', 'ਮੈਂ ਲੇਲੀ' ਕੂਕੇ, ਮਜਨੂੰ ਲੇਲੀ ਹੋਇਆ,
ਆਪੇ ਪ੍ਰੀਤਮ ਬਣ ਗਿਆ ਪ੍ਰੇਮੀ,ਟੇਕ ਜਾਂ ਅੰਦਰ ਪਾਈ।
[ਬਿਜਲੀਆਂ ਦੇ ਹਾਰ-੩੮

ਇਹ ਮਾਨੋ ਕਬੀਰ ਜੀ ਦੀਆਂ ਇਨ੍ਹਾਂ ਤੁਕਾਂ ਦੀ ਵਿਆਖਿਆ ਹੈ:-

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥
[ਸਲੋਕ ਕਬੀਰ-੨੦੪

ਗੁਰਬਾਣੀ ਦੀਆਂ ਤੁਕਾਂ ਹਨ:-

ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥
[ਗਉੜੀ ਬਾਵਨ ਅਖਰੀ-੨੫

ਇਨ੍ਹਾਂ ਦੇ ਭਾਵ ਦਾ ਸਵਾਦ ਭਾਈ ਸਾਹਿਬ ਦੀ ਹੇਠਲੀ ਕਵਿਤਾ ਵਿਚੋਂ ਮਾਣਨ ਯੋਗ ਹੈ। ਇਸ ਗੀਤ ਦੇ ਉਨਰ ਵਿਚ ਅਗੰਮੀ ਰਸ ਤੇ ਸਿੱਖਿਆ ਵਿਚ ਅਲੌਕਿਕ ਅਸਰ ਹੈ:-

ਬੜੇ ਤੜਕੇ ਅਵਾਜ਼ ਆਈ:, 'ਪਿਆਲਾ ਯਾਦ ਦਾ ਫੜ ਲੈ,
'ਸੁਰਾਹੀ ਨਾਲ ਲਾਕੇ ਹੁਣ ਪਿਆਲੇ ਪਿਰਮ-ਰਸ ਭਰ ਲੈ;
'ਤੇ ਲਾ ਬੁੱਲ੍ਹਾਂ ਨੂੰ ਪਜਾਲਾ ਹੁਣ ਸੁਆਦਾਂ ਨਾਲ ਘੁਟ ਭਰ ਭਰ,
'ਸਰੂਰ ਆ ਜਾਏ ਆਪੇ ਨੂੰ, ਤੂੰ ਆਪੇ ਨੂੰ ਨਵਾਂ ਕਰ ਲੈ।
'ਕਿ ਛਡਦਾ ਤੀਰ ਕਿਰਨਾਂ ਦੇ, ਖਿੰਡਾਂਦਾ ਸੁਰਤ ਦੁਨੀਆਂ ਦੀ,
'ਪੂਰੇ ਤੋਂ ਆ ਰਿਹਾ ਰਾਜਾ, ਤੂੰ ਹੁਣ ਜੁੜ ਲੈ, ਤੂੰ ਹੁਣ ਠਰ ਲੈ।
'ਜ਼ਮਾਨਾਂ ਪਲਟਦਾ ਹਰ ਛਿਨ,ਕਿ ਦੁਨੀਆਂ ਮਕਰਵਿਚ ਜੀਂਦੀ,
'ਨ ਸੰਗੀਂ ਹੁਣ ਤੂੰ ਘੁਟ ਭਰਨੋਂ,ਇਹ ਘੁਟ ਅੰਦਰ ਗਿਆ ਜਰ ਲੈ।
'ਜਰੇਂਗਾ ਜੇ, ਖਿੜੇਂਗਾ ਤੂੰ, ਤੇ ਖਿੜਿਆ ਫੇਰ ਖੇੜੇਂਗਾ,
'ਤੇ ਹੁਣ ਖੇੜੇ ਨੂੰ ਤੂੰ ਵਰ ਲੈ, ਹੁਣੰ ਖੇੜੇ ਨੂੰ ਤੂੰ ਵਰ ਲੈ।
'ਹੈ ਅਨਖੇੜੇ ਦੀ ਸ਼ੈਲ ਇਹ ਜੋ, ਜ਼ਮਾਨਾਂ ਦਿਨ ਨੂੰ ਲਹਿਰੇਗਾ,
'ਸੋ ਹੁਣ ਓ ਤਾਣ ਭਰ ਲੈ ਤੂੰ, ਤਰੇਂਗਾ ਤਾਂ ਜਿ ਹੁਣ ਤਰ ਲੈਂ।'

ਇਹ ਕਹਿੰਦੀ ਬੰਦ ਹੋ ਗਈ ਉਹ,ਅਵਾਜ਼ ਅਰਸ਼ਾਂ ਤੋਂ ਜੋ ਆਈ,
ਰਹੀ ਪਰ ਗੂੰਜਦੀ ਕੰਨੀਂ: 'ਤਰੇਂਗਾ ਤਾਂ ਜੇ ਹੁਣ ਤਰ ਲੈਂ।'

[ਅਣਛਪੀ ਕਵਿਤਾ, ਖਾ: ਸ: ੧੦-੪-੫੯

ਭਾਈ ਸਾਹਿਬ ਦੀ ਵਿਸ਼ਾਲ ਰਚਨਾਂ ਵਿਚੋਂ ਅਨੇਕ ਹੋਰ ਮਿਸਾਲਾਂ ਦਿਤੀਆਂ ਜਾ ਸਕਦੀਆਂ ਹਨ, ਜਿਨ੍ਹਾਂ ਤੋਂ ਸੁਖੈਨ ਹੀ ਪ੍ਰਤੀਤ ਕੀਤਾ ਜਾ ਸਕਦਾ ਹੈ ਕਿ ਭਾਈ ਸਾਹਿਬ ਨੇ ਅਪਣੇ ਉੱਚੇ ਉੱਦੇਸ਼ ਦੇ ਪ੍ਰਚਾਰ ਹਿਤ ਕਿਤਨੀ ਕੋਮਲ ਤੇ ਊਨਰ ਭਰੀ ਰਚਨਾਂ ਪ੍ਰਦਾਨ ਕੀਤੀ ਹੈ, ਜੋ ਦੁਨੀਆਂ ਦੇ ਸਾਹਿਤ ਵਿਚ ਸਦਾ ਜੀਊਂਦੀ ਰਹੇਗੀ। ਭਾਈ ਸਾਹਿਬ ਦੀ ਰਚਨਾਂ ਦਾ ਮੁਤਾਲਿਆ ਕਰਦਿਆਂ, ਉਸ ਦੇ ਅੰਤ੍ਰੀਵ ਭਾਵ ਨੂੰ ਸਮਝਣ ਤੇ ਉਸ ਦਾ ਪੂਰਾ ਪੂਰਾ ਸੁਆਦ ਮਾਣਨ ਲਈ ਇਹ ਜ਼ਰੂਰੀ ਹੈ ਕਿ ਅਸੀਂ ਭਾਈ ਸਾਹਿਬ ਦੇ ਇਸ ਮੁੱਖ ਉੱਦੇਸ਼ ਨੂੰ ਸਦਾ ਸਾਹਮਣੇ ਰਖੀਏ।

—o—

## ੭.

# ਭਾਈ ਸਾਹਿਬ ਜੀ ਦੀ 'ਛੁਹ'

{ 'ਭਾਈ ਵੀਰ ਸਿੰਘ ਸਟੱਡੀ ਸਰਕਲ' ਨਵੀਂ ਦਿੱਲੀ ਵਿਚ ਸ੍ਰੀ ਜ. ਸ. ਗੁਲੇਰੀਆ ਜੀ ਦਾ ੧੦ ਅਪ੍ਰੈਲ ੧੯੫੮ ਨੂੰ ਦਿੱਤਾ ਹੋਇਆ ਭਾਸ਼ਨ }

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਰਚਨਾ ਨੂੰ ਪੜ੍ਹਨ ਵਾਲਾ ਹਰ ਪਾਠਕ ਜਾਣਦਾ ਹੈ ਕਿ ਮਾਨਜ਼ਵਰ ਭਾਈ ਸਾਹਿਬ ਜੀ ਨੇ 'ਛੁਹ' ਸ਼ਬਦ ਨੂੰ ਇੰਨੇ ਵਿਸ਼ੇਸ਼ ਅਰਥਾਂ ਵਿਚ ਵਰਤਿਆ ਹੈ ਅਤੇ ਇੰਨੀ ਥਾਈਂ ਵਰਤਿਆ ਹੈ ਕਿ ਉਹਨਾਂ ਦੀ ਰਚਨਾਂ ਨੂੰ ਹੀ ਕਈ ਵਿਚਾਰਵਾਨ 'ਛੁਹ ਦੀ ਰਚਨਾ' ਕਹਿਣ ਲਗ ਪਏ ਹਨ। ਭਾਈ ਸਾਹਿਬ ਦਾ ਕਾਵਿ, ਜਿਸ ਵਿਚ: ਰਾਣਾ ਸੂਰਤ ਸਿੰਘ, ਲਹਿਰਾਂ ਦੇ ਹਾਰ, ਬਿਜਲੀਆਂ ਦੇ ਹਾਰ, ਮਟਕ ਹੁਲਾਰੇ, ਪ੍ਰੀਤ ਵੀਣਾ, ਕੰਬਦੀ ਕਲਾਈ, ਮੇਰੇ ਸਾਂਈਆਂ ਜੀਓ, ਆਦਿ ਸੰਗ੍ਰਹਿ ਸਮਿਲਤ ਹਨ, ਵਿਚ 'ਛੁਹ' ਇਕ ਪ੍ਰਧਾਨ ਅੰਗ ਹੈ । ਵਾਰਤਕ ਵਿਚ ਭਾਵੇਂ ਇਸ ਸ਼ਬਦ ਦੀ ਵਰਤੋਂ ਆਪ ਜੀ ਨੇ ਕੁਝ ਘੱਟ ਕੀਤੀ ਹੈ, ਪਰ ਉਥੇ ਵੀ ਆਪ ਜੀ ਦੀ ਵਿਚਾਰਧਾਰਾ ਦਾ ਕੇਂਦਰ ਲਗ ਪਗ ਉਹੀ ਛੁਹ ਹੈ, ਜਿਸ ਦਾ ਵਰਣਨ ਆਪ ਆਪਣੀ ਕਾਵਿ ਰਚਨਾ ਵਿਚ ਥਾਂ ਪਰ ਥਾਂ ਕਰਦੇ ਹਨ ।

'ਛੁਹ' ਇਕ ਅਜਿਹਾ ਸ਼ਬਦ ਹੈ ਜਿਸਨੂੰ ਖੇੜੇ ਅਤੇ ਝਰਨਾਟ ਦੇ ਸ਼ਬਦਾਂ ਵਾਂਗ ਭਾਈ ਸਾਹਿਬ ਨੇ ਵਿਸ਼ੇਸ਼ ਜੀਵਨ ਦਿੱਤਾ ਹੈ। ਹਰ ਮਹਾਨ ਕਵੀ ਦਾ ਇਹ ਇਕ ਸਲਾਹੁਣ ਯੋਗ ਲੱਛਣ ਹੁੰਦਾ ਹੈ ਕਿ ਉਹ ਕਈ ਨਵੇਂ ਸ਼ਬਦ ਆਪਣੀ ਭਾਸ਼ਾ ਨੂੰ ਦੇ ਜਾਂਦਾ ਹੈ ਅਤੇ ਕਈ ਸਾਧਾਰਨ ਅਤੇ ਨਿੱਤ ਵਰਤੋਂ ਦੇ ਸ਼ਬਦਾਂ ਵਿਚ ਇੰਨਾ ਭਾਵ ਭਰ

ਜਾਂਦਾ ਹੈ ਕਿ ਉਹ ਨਵਾਂ ਜਨਮ ਧਾਰ ਲੈਂਦੇ ਹਨ ਅਤੇ ਮਹਾਨ ਬਣ ਜਾਂਦੇ ਹਨ। ਭਾਈ ਸਾਹਿਬ ਨੇ ਆਪਣੀ ਵਿਚਾਰਧਾਰਾ ਨੂੰ ਪ੍ਰਗਟਾਉਣ ਲਈ ਜੋ ਵਿਸ਼ੇਸ਼ ਸੰਕੇਤ ਵਰਤੇ ਹਨ, ਉਨ੍ਹਾਂ ਵਿਚੋਂ ਇਕ ਚਿੰਨ੍ਹ ਇਹ 'ਛੁਹ' ਹੈ। ਭਾਈ ਸਾਹਿਬ ਦੀ ਰਚਨਾਂ ਕਿਉਂਕਿ ਰਹੱਸਵਾਦੀ ਹੈ, ਇਸ ਲਈ ਆਪ ਜੀ ਨੇ ਰਹੱਸਵਾਦੀ ਰਚਨਾਂ ਦੀ ਪਰੰਪਰਾ ਅਨੁਸਾਰ ਸੰਸਾਰ ਦੇ ਜੀਵਨ ਦੇ ਸਾਧਾਰਨ ਚਿੰਨ੍ਹਾਂ ਨੂੰ ਹੀ ਆਪਣੇ ਭਾਵ ਪ੍ਰਗਟਾਉਣ ਲਈ ਵਰਤਿਆ ਹੈ ਅਤੇ ਉਨ੍ਹਾਂ ਦੀ ਵਧੇਰੇ ਵਰਤੋਂ ਕਰਕੇ ਉਨ੍ਹਾਂ ਨੂੰ ਉਚੇਰੇ ਸੰਕੇਤ ਬਣਾ ਦਿੱਤਾ ਹੈ।

ਇਹ ਗੱਲ ਇੰਞ ਹੀ ਹੈ ਜਿਸ ਤਰ੍ਹਾਂ ਸ਼ਾਹ ਹੁਸੈਨ ਨੇ, ਜੋ ਪੰਜਾਬੀ ਦਾ ਇਕ ਪ੍ਰਮੁੱਖ ਸੂਫ਼ੀ ਕਵੀ ਹੋਇਆ ਹੈ, ਚਰਖੇ ਖੱਡੀ ਅਤੇ ਸੂਤ ਦੇ ਚਿੰਨ੍ਹ ਨੂੰ ਨਵੇਂ ਅਰਥ ਦੇ ਕੇ ਸਦਾ ਲਈ ਇਕ ਸੰਕੇਤ ਬਣਾ ਦਿਤਾ ਸੀ। ਸੂਫ਼ੀ ਕਾਵਿਧਾਰਾ ਦੇ ਹੋਰ ਕਵੀਆਂ: ਬੁਲ੍ਹੇ ਸ਼ਾਹ, ਸੁਲਤਾਨ ਬਾਹੂ ਅਤੇ ਅਲੀ ਹੈਦਰ ਆਦਿ ਨੇ, ਇਨ੍ਹਾਂ ਚਿੰਨ੍ਹਾਂ ਨੂੰ ਹੀ, ਜੋ ਪਹਿਲਾਂ ਅਲੰਕਾਰਾਂ ਵਾਂਗ ਵਰਤੇ ਗਏ ਸਨ, ਸੰਕੇਤ ਬਣਾਇਆ ਅਤੇ ਹੁਣ ਹਰ ਕੋਈ, ਸੂਫ਼ੀ ਕਾਵਿ ਵਿਚ ਇਨ੍ਹਾਂ ਸ਼ਬਦਾਂ ਨੂੰ ਵੇਖਕੇ, ਆਪ ਤੋਂ ਆਪ ਸਮਝ ਜਾਂਦਾ ਹੈ ਕਿ ਇਥੇ ਚਰਖਾ ਕੱਤਣ ਦਾ ਭਾਵ ਭਗਤੀ ਕਰਨਾ ਹੈ, ਅਤੇ ਦਾਜ ਨੇਕੀ ਦੇ ਕਾਰਜ ਹਨ, ਜਿਨ੍ਹਾਂ ਦੀ ਰਾਸ ਪੱਲੇ ਹੋਣ ਨਾਲ ਹੀ ਸ਼ਹੁ ਨਾਲ ਮੇਲ ਹੋ ਸਕੇਗਾ। ਇਹ 'ਸ਼ਹੁ' ਵੀ ਤਾਂ ਇਕ ਸੰਕੇਤਵਾਦੀ ਚਿੰਨ੍ਹ ਹੀ ਹੈ, ਜਿਸਤੋਂ ਸੂਫ਼ੀਆਂ ਦਾ ਭਾਵ ਈਸ਼੍ਵਰ ਹੈ, ਜਿਸ ਨਾਲ ਇਸ ਜੀਵ ਰੂਪੀ ਇਸਤ੍ਰੀ ਨੇ ਮਿਲਣਾ ਹੈ। ਇੰਞ ਹੀ ਭਾਈ ਸਾਹਿਬ ਨੇ ਸ਼ਬਦ 'ਛੁਹ', 'ਖੇੜਾ' ਆਦਿ ਨੂੰ ਅਜਿਹਾ ਅਮਰ ਜੀਵਨ ਬਖਸ਼ ਦਿਤਾ ਹੈ ਕਿ ਜਦ ਤਕ ਪੰਜਾਬੀ ਸਾਹਿਤ ਹੈ, ਓਦੋਂ ਤਕ ਇਨ੍ਹਾਂ ਦੇ ਵੀ ਵਿਸ਼ੇਸ਼ ਹੀ ਅਰਥ ਬਣੇ ਰਹਿਣਗੇ ਅਤੇ ਹੋਰ ਅਨੇਕਾਂ ਕਵੀ ਉਨ੍ਹਾਂ ਹੀ ਅਰਥਾਂ ਵਿਚ ਇਨ੍ਹਾਂ ਸ਼ਬਦਾਂ ਨੂੰ ਵਰਤਣ ਦਾ ਯਤਨ ਕਰਨਗੇ।

ਅਜ ਦੀ ਇਸ ਵਿਚਾਰ ਵਿਚ ਅਸੀਂ ਭਾਈ ਸਾਹਿਬ ਜੀ ਦੇ

ਸਾਹਿਤ ਨੂੰ ਇਸ ਛੁਹ ਦੇ ਦ੍ਰਿਸ਼ਟੀਕੋਣ ਤੋਂ ਵੇਖਣਾ ਹੈ। ਇਸ ਲਈ ਇਸ ਵਿਚਾਰ ਨੂੰ ਮੈਂ ਪਹਿਲਾਂ ਦੋ ਮੁੱਖ ਭਾਗਾਂ ਵਿਚ ਵੰਡਿਆ ਹੈ। ਇਕ ਹੈ: ਭਾਈ ਸਾਹਿਬ ਨੇ ਆਪ ਇਸ ਛੁਹ ਦੀ ਪ੍ਰਾਪਤੀ ਕਿਸ ਤਰ੍ਹਾਂ ਕੀਤੀ, ਅਰਥਾਤ ਉਨ੍ਹਾਂ ਨੇ ਜੋ ਕੁਛ ਆਪਣੀ ਰਚਨਾਂ ਵਿਚ ਦਿਤਾ ਹੈ, ਉਸ ਲਈ ਉਨ੍ਹਾਂ ਨੂੰ ਪ੍ਰੇਰਨਾ ਕਿਵੇਂ ਮਿਲੀ; ਅਤੇ ਦੂਜਾ ਹੈ ਕਿ ਭਾਈ ਸਾਹਿਬ ਨੇ ਛੁਹ ਦੀ ਕੀ ਪ੍ਰੇਰਨਾ ਸਾਨੂੰ ਦਿੱਤੀ ਹੈ ਅਤੇ ਉਸ ਦੀ ਕੀ ਮਹਾਨਤਾ ਹੈ।

ਜਦ ਅਸੀਂ ਰਾਣਾ ਸੂਰਤ ਸਿੰਘ, ਬਿਜਲੀਆਂ ਦੇ ਹਾਰ ਜਾਂ ਲਹਿਰਾਂ ਦੇ ਹਾਰ ਅਤੇ ਮਟਕ ਹੁਲਾਰੇ ਆਦਿ ਪੁਸਤਕਾਂ ਨੂੰ ਪੜ੍ਹਦੇ ਹਾਂ ਤਾਂ ਇਹ ਗੱਲ ਸਪਸ਼ਟ ਭਾਂਤ ਸਾਮਰਤੱਖ ਹੋ ਆਉਂਦੀ ਹੈ ਕਿ ਭਾਈ ਸਾਹਿਬ ਦੀ ਸਾਹਿਤ ਰਚਨਾਂ ਦੇ ਪਿਛੇ ਜੋ ਅਮੁੱਕ ਹੂਕ, ਲਘ ਅਤੇ ਪ੍ਰੇਰਨਾ ਕੰਮ ਕਰ ਰਹੀ ਹੈ, ਉਹ ਇਸ ਛੁਹ ਦੀ ਮੰਗ ਹੈ ਜਿਸ ਸੰਬੰਧੀ ਸ਼ੁਰੂ ਸ਼ੁਰੂ ਵਿਚ ਝਕਣਾ, ਸੰਗਣਾ ਅਤੇ ਡਰਨਾ ਵੀ ਹੈ, ਅਤੇ ਜੋ ਇਕ ਯਾਚਨਾ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ। ਪਰ ਜਿਉਂ ਹੀ ਭਾਈ ਸਾਹਿਬ ਆਪਣੇ ਸਿੱਖੀ ਜੀਵਨ ਦ ਇਸ ਮਾਰਗ ਉਤੇ ਤੁਰਦੇ ਹਨ, ਜਿਸ ਦੀ ਪ੍ਰੇਰਨਾ ਉਹਨਾਂ ਨੂੰ ਆਪਣੇ ਬਜ਼ੁਰਗਾਂ ਅਤੇ ਮਹਾਂ ਪੁਰਸ਼ਾਂ ਰਾਹੀਂ ਮਿਲ ਚੁਕੀ ਸੀ, ਤਾਂ ਉਹਨਾਂ ਦਾ ਹੋਰ ਵੀ ਪੱਕਾ ਵਿਸ਼ਵਾਸ ਹੋ ਜਾਂਦਾ ਹੈ ਕਿ ਇਹ ਛੁਹ ਪ੍ਰਾਪਤ ਕੀਤੇ ਬਗੈਰ ਜੀਵਨ ਅਸਫਲ ਹੈ, ਅਤੇ ਫਿਰ ਉਹ ਇਸ ਦੀ ਭਾਲ ਵਿਚ ਤਤਪਰ ਹੋ ਜਾਂਦੇ ਹਨ। ਇਹੀ ਉਨ੍ਹਾਂ ਦਾ ਵਿਚਾਰ-ਕੇਂਦਰ, ਇਹੀ ਉਨ੍ਹਾਂ ਦਾ ਮੰਤਵ ਅਤੇ ਆਦਰਸ਼ ਬਣ ਜਾਂਦਾ ਹੈ ਤਾਂ ਫੇਰ ਉਹ ਇਕਅਜਿਹੀ ਅਵਸਥਾ ਉਤੇ ਪੁਜਦੇ ਹਨ, ਜਿਥੇ ਛੁਹ ਬਖਸ਼ਣ ਦੇ ਸ਼ੌਕ ਨਾਲ ਡੁਲ੍ਹ ਡੁਲ੍ਹ ਪੈਂਦਾਉਨ੍ਹਾਂ ਦਾ ਪ੍ਰੀਤਮਬੈਠਾ ਉਨ੍ਹਾਂ ਨੂੰ ਦਿੱਸਦਾਹੈ।ਮੇਰੀਸਮਰਥਾ ਨਹੀਂ ਕਿ ਮੈਂ ਆਪਣੇ ਸ਼ਬਦਾਂ ਵਿਚ ਉਹਨਾਂ ਦੇ ਇਸ ਭਾਵ ਨੂੰ ਵਰਣਨ ਕਰ ਸਕਾਂ। ਇਹ ਸਮਰਥਾ ਤਾਂ ਉਨ੍ਹਾਂ ਵਿਚ ਹੀ, ਇਕ ਮਹਾਨ ਕਵੀ ਦੀ ਭਾਂਤ, ਦਿੱਸਦੀ ਹੈ, ਅਤੇ ਓਹ ਇਸ ਦਾ ਇਉਂ ਵਰਣਨ

ਕਰਦੇ ਹਨ:–

ਅਰਸ਼ੀ ਛੁਹ ਤੇਰੀ ਦੇ ਸੁਾਲੀ ਅਸੀਂ ਦਰ ਤੇਰੇ ਤੇ ਆਏ,
ਡਰਦੇ ਡਰਦੇ, ਕੰਬਦੇ ਕੰਬਦੇ, ਅਸਾਂ ਗਿਣ ਗਿਣ ਕਦਮ ਰਖਾਏ,
ਐਪਰ ਨੂਰ ਚਮਕਦਾ ਮੱਥਾ ਅਸਾਂ ਜਦੋਂ ਤੁਧੇ ਦਾ ਡਿੱਠਾ,
'ਛੁਹ'ਬਖਸ਼ਣ ਦਾ ਸ਼ੌਕ ਤੁਸਾਂ ਵਿਚ ਸਾਨੂੰ ਡੁਲ੍ਹਦਾ ਨਜ਼ਰੀਂ ਆਏ।

[ਮਟਕ ਹੁਲਾਰੇ-੩੪

ਨਾਲ ਹੀ ਆਪ ਨੇ ਆਪਣੇ ਪਾਠਕਾਂ ਦੇ ਮਨਾਂ ਉਤੇ ਇਕ ਪੈਣ ਵਾਲੇ ਭੁਲੇਖੇ ਨੂੰ ਦੂਰ ਕਰ ਦਿਤਾ ਹੈ। ਮਨੁੱਖੀ ਜੀਵਨ ਕੁਝ ਇਸ ਤਰ੍ਹਾਂ ਦੇ ਸੁਭਾ ਦਾ ਮਾਲਕ ਹੈ, ਕਿ ਇਹ ਉਚੇ ਤੋਂ ਉਚੇ ਵਿਚਾਰਾਂ ਨੂੰ ਵੀ ਆਪਣੀ ਪੱਧਰ ਉਤੇ ਲੈ ਆਉਂਦਾ ਹੈ ਅਤੇ ਇਸ ਦੀ ਪੱਧਰ ਇਸ ਦਿੱਸਦੇ ਸੰਸਾਰ ਦੀ ਹੀ ਹੁੰਦੀ ਹੈ, ਪ੍ਰੰਤੂ ਭਾਈ ਸਾਹਿਬ ਇਸ ਦ੍ਰਿਸ਼ਟਮਾਨ ਨੂੰ 'ਸਗਲ ਮਿਥੇਨਾ' ਸਮਝਦੇ ਹਨ, ਇਸ ਲਈ ਉਹ ਕਿਸੇ ਰੂਪ, ਰੇਖ, ਰਾਗ, ਰੰਗ ਤੋਂ ਨਿਆਰੇ ਦੀ ਛੁਹ ਪ੍ਰਾਪਤ ਕਰਨੀ ਚਾਹੁੰਦੇ ਹਨ ਅਤੇ ਉਸੇ ਵਲ ਹੀ ਸਭ ਦਾ ਧਿਆਨ ਮੋੜਦੇ ਹਨ; ਇਸੇ ਲਈ ਜਿਥੇ ਆਪ ਨੇ ਇਹ ਆਖਿਆ ਹੈ ਕਿ:–

'ਹੇ ਅਸਲੀਅਤ ਇਸ ਦਿੱਸਦੇ ਦੀ, ਸਾਨੂੰ ਪਰੇ ਨਾ ਸਟੇਂ ਹਾ!'

[ਲਹਿਰਾਂ ਦੇ ਹਾਰ-੯

ਇਸ ਦਿੱਸਦੇ (ਸੰਸਾਰ) ਦੀ ਅਸਲੀਅਤ ਦੀ ਛੁਹ ਪ੍ਰਾਪਤ ਕਰਨ ਦਾ ਹੀ ਐਲਾਨ ਕੀਤਾ ਹੈ, ਨਾ ਕਿ ਕਿਸੇ ਦ੍ਰਿਸ਼ਟਮਾਨ ਦੀ ਛੁਹ ਦਾ। ਉਹਨਾਂ ਨੇ ਉਸ ਅਸਲੀਅਤ ਦੀ ਛੁਹ ਦਾ ਵਰਣਨ ਕਰਨ ਲਗਿਆਂ ਉਸ ਨੂੰ ਸੁਪਨੇ ਦਾ ਵਾਤਾਵਰਣ ਦਿੱਤਾ ਹੈ ਅਤੇ ਫੇਰ ਉਸ ਦੀ ਨਹੀਂ, ਉਸ ਦੇ ਪੱਲੇ ਦੀ ਛੁਹ ਦਾ ਵਰਣਨ, ਕੀਤਾ ਹੈ ਅਤੇ ਫੇਰ ਉਸ ਨੂੰ ਭੀ ਇਕ ਬਿਜਲੀ ਦੀ ਲਹਿਰ ਦੇ ਨਾਲ ਉਪਮਾਨਿਆ ਹੈ। ਇਥੇ ਵੀ ਭਾਈ ਸਾਹਿਬ ਦੇ ਆਪਣੇ ਸ਼ਬਦ ਹੀ ਸ਼ੋਭਾ ਦੇਣਗੇ ਅਤੇ ਉਹਨਾਂ ਤੋਂ ਆਪ ਦੇਖ ਸਕੋਗੇ ਕਿ ਓਹ ਇਸ'ਛੁਹ'ਦੀ ਕੀ ਮਹਾਨਤਾ ਦੱਸਦੇ ਹਨ:–

'ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ, ਅਸਾਂ ਧਾ ਗਲਵਕੜੀ ਪਾਈ,
ਨਿਰਾ ਨੂਰ ਤੁਸੀਂ ਹੱਥ ਨ ਆਏ, ਸਾਡੀ ਕੰਬਦੀ ਰਹੀ ਕਲਾਈ।'

ਨਿਰੇ ਨੂਰ ਨੇ ਕੀ ਹੱਥ ਆਉਣਾ ਸੀ, ਕਿਉਂਕਿ ਹੱਥ ਸਥੂਲ ਸਨ ਅਤੇ ਨੂਰ ਸੂਖ਼ਮ, ਭਾਵੇਂ ਸੁਪਨੇ ਵਿਚ ਇਹ ਦੋਵੇਂ ਹੀ ਸਥੂਲ ਦਿੱਸੇ ਜਾਂ ਵਧੇਰੇ ਸੱਚ ਤਾਂ ਇਹ ਹੋਵੇਗਾ ਕਿ ਦੋਵੇਂ ਹੀ ਵਧ ਤੋਂ ਵਧ ਸੂਖ਼ਮ ਸਨ, ਪਰ ਭਾਈ ਸਾਹਿਬ ਦੀ ਸੂਖ਼ਮ ਤੇ ਕੋਮਲ ਬੁਧੀ ਇਸ ਵਿਚਾਰ ਨੂੰ ਹੋਰ ਸੂਖ਼ਮ ਬਣਾਉਂਦੀ ਹੈ ਅਤੇ ਦੱਸਦੀ ਹੈ:-

ਧਾ ਚਰਨਾਂ ਤੇ ਸੀਸ ਨਿਵਾਯਾ, ਸਾਡੇ ਮੱਥੇ ਛੋਹ ਨ ਪਾਈ,
ਤੁਸੀਂ ਉੱਚੇ, ਅਸੀਂ ਨੀਵੇਂ ਸਾਂ, ਸਾਡੀ ਪੇਸ਼ ਨ ਗਈਆ ਕਾਈ।
ਫਿਰ ਲੜ ਫੜਨੇ ਨੂੰ ਉਠ ਦੌੜੇ, ਪਰ ਲੜ ਓ 'ਬਿਜਲੀ-ਲਹਿਰਾ',
ਉਡਦਾ ਜਾਂਦਾ ਪਰ ਉਹ ਅਪਣੀ, ਛੁਹ ਸਾਨੂੰ ਗਯਾ ਲਾਈ;
ਮਿੱਟੀ ਚਮਕ ਪਈ ਇਹ ਮੋਈ ਤੇ ਤੁਸੀਂ ਲੂੰਆਂ ਵਿਚ ਲਿਸ਼ਕੇ,
ਬਿਜਲੀ ਕੂੰਦ ਗਈ ਥਰਰਾਂਦੀ ਹੁਣ ਚਕਾਚੂੰਧ ਹੈ ਛਾਈ।

(ਮਟਕ ਹੁਲਾਰੇ-੪੬

ਇਸ ਛੁਹ ਪ੍ਰਾਪਤੀ ਨਾਲ ਨਿਰੀ ਚਕਾਚੂੰਧ ਹੀ ਨਹੀਂ ਛਾ ਜਾਂਦੀ, ਸਗੋਂ ਇਸ ਨਾਲ ਭਟਕਣਾ ਮੁੱਕ ਜਾਂਦੀ ਹੈ, ਹੋਰ ਅਗੇ ਜਾਣ ਦੀ ਅਵੱਸ਼ਕਤਾ ਹੀ ਨਹੀਂ ਰਹਿੰਦੀ, ਕਿਉਂਕਿ ਅਗਾਂਹ ਕੁਝ ਹੈ ਹੀ ਨਹੀਂ ਅਤੇ ਪਿਛਾਂਹ ਫੇਰ ਮੁੜਿਆ ਨਹੀਂ ਜਾਂਦਾ। ਇਸ ਛੁਹ ਦਾ ਅਸਰ ਨਾ ਕੇਵਲ ਭਾਈ ਸਾਹਿਬ ਜੀ ਜਿਹੀ ਕੋਮਲ ਅਤੇ ਸੂਖ਼ਮ ਵਿਅਕਤੀ ਉਤੇ ਹੁੰਦਾ ਹੈ, ਸਗੋਂ ਇਸਦਾ ਪ੍ਰਭਾਵ ਨਿਰਜਿੰਦ ਪਾਣੀਆਂ ਉਤੇ ਵੀ ਹੁੰਦਾ ਹੈ, ਉਹ ਬੀ ਛੁਹ ਲਈ ਤੜਫਦੇ ਹਨ ਤੇ ਜਦ ਚਰਨ-ਛੁਹ ਪ੍ਰਾਪਤ ਹੋ ਜਾਂਦੀ ਹੈ ਤਾਂਉਥੇ ਹੀ ਸਮਾ ਜਾਂਦੇ ਹਨ।ਕ੍ਰਿਸ਼ਨ ਗੰਗਾ, ਜੋ ਕਸ਼ਮੀਰ ਦੇ ਇਲਾਕੇ ਵਿਚ ਮੁਜ਼ੱਫਰਾਬਾਦ ਦ ਕੋਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰਦਵਾਰੇ ਦੀ ਛੁਹ ਪ੍ਰਾਪਤ ਕਰਦੀ ਹੈ, ਉਥੇ ਹੀ ਚਰਨਾਂ ਵਿਚ ਸਮਾ ਜਾਂਦੀ ਹੈ, ਕਿਉਂਕਿ ਉਥੇ ਉਸ ਦਾ ਨਾਮ ਸਮਾਪਤ ਹੋ ਜਾਂਦਾ ਹੈ ਅਤੇ ਉਹ ਕਹਿ ਉਠਦੀ ਹੈ:-

ਪ੍ਰੀਤਮ ਦੀ 'ਛੁਹ-ਅੰਗ', ਸਜਨੀ! ਜੇ ਮਿਲੇ,
ਫਿਰ ਨ ਛੋੜੀਏ ਸੰਗ, ਅੰਕ ਸਮਾਵੀਏ।

[ਮਟਕ ਹੁਲਾਰੇ-੭੭

ਕਿਉਂਕਿ ਇਸ ਛੁਹ ਨਾਲ ਖੇੜਾ ਅਤੇ ਜੀਵਨ ਪ੍ਰਾਪਤ ਹੁੰਦਾ ਹੈ:-

ਜਿਸ ਛੁਹ ਦੇ ਮੈਂ ਨਾਲ ਕਿ ਹਾਂ ਜੀ ਉੱਠਿਆ,
ਜਿਸ ਛੁਹ ਦੇ ਰੰਗ, ਲਾਲ ਮੈਂ ਹੈ ਵਾਂ ਖਿੜ ਪਿਆ।

ਉਸ ਛੁਹ ਲਈ ਥਾਂ ਥਾਂ ਮੰਗ ਹੈ:-

ਉਸ ਛੁਹ ਦੇ ਪਿਛਵਾਰ ਕਿ ਲੁਕਕੇ ਸੁਹਣਿਆਂ!
ਛੁਹ ਅਪਣੀ, ਦਾਤਾਰ! ਅਸਾਂ ਨੂੰ ਬਖਸ਼ਣੀ।

[ਮਟਕ ਹੁਲਾਰੇ-੯੬

ਕਵਿਤਾ ਦੇ ਅਲੰਕਾਰ ਨੂੰ ਥੋੜਾ ਜਿਹਾ ਲਾਂਭੇ ਰੱਖਦੇ ਹੋਏ ਅਸੀਂ ਇਉਂ ਕਹਿ ਸਕਦੇ ਹਾਂ ਕਿ ਭਾਈ ਸਾਹਿਬ ਨੇ ਵਾਹਿਗੁਰੂ ਪ੍ਰੇਮ ਦੀ ਛੁਹ ਵਧੀਕ ਤੋਂ ਵਧੀਕ ਪ੍ਰਾਪਤ ਕੀਤੀ ਅਤੇ ਜੀਵਨ ਦਾ ਮੰਤਵ, ਆਦਰਸ਼, ਇਸ ਛੁਹ ਦੀ ਪ੍ਰਾਪਤੀ ਨੂੰ ਹੀ ਮੰਨਿਆਂ।

ਯੋਗੀ ਤੇ ਕਵੀ ਵਿਚ ਇਕ ਵਡਾ ਅੰਤਰ ਇਹੀ ਹੈ ਕਿ ਯੋਗੀ ਅਪਣੇ ਆਪ ਵਿਚ ਜਿਸ ਰਸ ਨੂੰ ਮਾਣਦਾ ਹੈ, ਉਸ ਨੂੰ ਆਪਣੇ ਤੱਕ ਹੀ ਸੀਮਿਤ ਰੱਖਦਾ ਹੈ, ਪਰ ਕਵੀ ਉਸ ਨੂੰ ਵੰਡਦਾ ਹੈ ਅਤੇ ਉਸ ਰਸ ਨੂੰ ਆਪਣੇ ਸ਼ਬਦਾਂ ਵਿਚ ਲਪੇਟ ਕੇ ਇਉਂ ਰੱਖ ਦੇਂਦਾ ਹੈ ਕਿ ਜਦ ਕਦੇ ਵੀ ਕੋਈ ਚਾਹੇ, ਉਹਨਾਂ ਸ਼ਬਦਾਂ ਦੀ ਸਤਾਰ ਨੂੰ ਆਪਣੀ ਬੁਧੀ ਦੀ ਟੁਨਕਾਰ ਨਾਲ ਛੇੜ ਲਵੇ ਅਤੇ ਮੁੜ ਉਹੀ ਰਸ ਮਾਣ ਲਵੇ। ਇਸ ਵਿਚ ਸੰਦੇਹ ਨਹੀਂ ਕਿ ਉਹ ਰਸ ਅਕਹਿ ਹੈ, ਅਬਰਨ ਹੈ, ਪਰ ਸਾਡੇ ਮਹਾਨ ਕਵੀ ਦੀ ਮਹੱਤਤਾ ਇਸੇ ਵਿਚ ਹੈ ਕਿ ਉਸ ਨੇ ਆਪਣੇ ਗੁਰੂ ਸਾਹਿਬਾਨ ਵਾਂਗ ਉਸ ਅਕੱਥ ਰਸ ਨੂੰ ਵੀ ਕਥਨ ਦਾ ਯਤਨ ਕੀਤਾ ਹੈ ਅਤੇ ਇਉਂ ਆਪ ਪ੍ਰਾਪਤ ਕੀਤੀ ਛੁਹ ਲਈ ਹੋਰਨਾਂ ਦੇ ਅੰਦਰ ਪ੍ਰੇਰਨਾ ਭਰੀ ਹੈ। ਭਾਈ ਸਾਹਿਬ ਦੀ ਰਚਨਾ ਨੂੰ

ਇਕ ਪਾਸੇ ਵੀ ਰੱਖ ਲਈਏ ਅਤੇ ਕੇਵਲ ਉਹਨਾਂ ਦੀ ਵਿਅਕਤੀ ਗਤ ਛੁਹ ਦਾ ਹੀ ਵਿਚਾਰ ਕਰੀਏ ਤਾਂ ਪ੍ਰਤੱਖ ਨੂੰ ਪ੍ਰਮਾਣ ਦੇਣ ਵਾਲੀ ਗਲ ਹੀ ਹੋ ਜਾਂਦੀ ਹੈ, ਕਿਉਂਕਿ ਬਹੁਤੇ ਸੱਜਣ ਉਹਨਾਂ ਦੀ ਸ਼ਖਸੀ ਛੁਹ ਤੋਂ ਪ੍ਰਭਾਵਿਤ ਹੋਏ ਹੋਏ ਹਨ ਅਤੇ ਜੋ ਮਾਣ ਇਸ ਦਾਸ ਨੂੰ ਵੀ ਪ੍ਰਾਪਤ ਹੋਇਆ। ਅਨੇਕਾਂ ਹੀ ਘਰਾਣੇ ਹਨ ਜਿਨ੍ਹਾਂ ਨੇ ਭਾਈ ਸਾਹਿਬ ਦੀ ਸੰਗਤ ਤੋਂ ਪ੍ਰਭਾਵਿਤ ਹੋ ਕੇ ਨਸ਼ਿਆਂ ਦੀ ਵਰਤੋਂ ਛੱਡੀ, ਸਿਖ ਮਤ ਧਾਰਨ ਕੀਤਾ, ਨਾਮ ਬਾਣੀ ਦੇ ਪਿਆਰ ਵਿਚ ਜਾਗ ਉਠੇ। ਅਨੇਕਾਂ ਹੀ ਘਰਾਂ ਵਿਚ ਕੀਰਤਨ ਅਤੇ ਨਿਤਨੇਮ ਦੀਆਂ ਧੁਨੀਆਂ ਉਠੀਆਂ ਅਤੇ ਅਨੇਕਾਂ ਦੇ ਨਿਰਾਸ਼ਾ ਭਰੇ ਜੀਵਨ ਮੁੜ ਆਸਵੰਤ ਅਤੇ ਸਫਲ ਹੋਏ। ਅਜਿਹੀ ਡਾਇਨਮਿਕ ਛੁਹ ਵਾਲੀ ਵਿਅਕਤੀ ਦੀ ਰਚਨਾ ਅਜਿਹੀ ਛੁਹ ਤੋਂ ਕਿਵੇਂ ਖ਼ਾਲੀ ਹੋ ਸਕਦੀ ਹੈ।

੧੯੧੪ ਤੋਂ ਲੈਕੇ ੧੯੩੦ ਤਕ ਅਤੇ ਉਸ ਤੋਂ ਪਿਛੋਂ ਵੀ ਜਿੰਨੇ ਪੰਜਾਬੀ ਲੇਖਕ ਹੋਏ ਹਨ, ਉਨ੍ਹਾਂ ਨੇ ਕਿਸੇ ਨਾ ਕਿਸੇ ਪ੍ਰਕਾਰ ਭਾਈ ਸਾਹਿਬ ਦੀ ਰਚਨਾ ਦੀ ਛੁਹ ਤੋਂ ਜ਼ਰੂਰ ਪ੍ਰੇਰਨਾ ਲਈ ਹੈ। ਇਹ ਕਹਿਕੇ ਸਾਡਾ ਭਾਵ ਕਿਸੇ ਨੂੰ ਪਤਿਆਉਣ ਦਾ ਨਹੀਂ, ਸਗੋਂ ਇਹ ਹੀ ਹੈ ਕਿ ਹਰ ਸੂਝਵਾਨਲੇਖਕ ਆਪਣੇਤੋਂ ਪਹਿਲਾਂਦੀਆਂ ਪਈਆਂ ਸੁਚੱਜੀਆਂ ਲੀਹਾਂ ਨੂੰ ਅਪਣਾਉਂਦਾ ਹੈ ਅਤੇ ਉਨ੍ਹਾਂ ਲੀਹਾਂ ਉਤੇ ਤੁਰਕੇ ਆਪਣੇ ਆਦਰਸ਼ ਉਤੇ ਪੁੱਜਦਾ ਹੈ। ਭਾਈ ਸਾਹਿਬ ਜੀ ਦੀਆਂ ਲੀਹਾਂ ਉਤੇ ਚੱਲਣ ਦੀ ਅਵੱਸ਼ਕਤਾ ਹੋਰ ਵੀ ਵਧ ਜਾਂਦੀ ਹੈ ਜਦ ਇਹ ਦ੍ਰਿਸ਼ਟੀਕੋਣ ਸਾਹਮਣੇ ਰੱਖ ਲਿਆ ਜਾਵੇ ਕਿ ਪੰਜਾਬੀ ਵਿਚ ਅਨੇਕਾਂ ਹੀ ਸਾਹਿਤ ਰੂਪਾਂ ਵਿਚ ਭਾਈ ਸਾਹਿਬ ਨੇ ਹੀ ਪਹਿਲ ਕੀਤੀ ਹੈ। ਦ੍ਰਿਸ਼ਟਾਂਤ ਵਜੋਂ ਅਸੀਂ ਸਿਖ ਇਤਿਹਾਸ ਦੀਆਂ ਸਾਖੀਆਂ ਨੂੰ ਸਾਹਿਤਕ ਰੂਪ ਦੇਣ, ਪੰਜਾਬੀ ਵਿਚ ਉਪਨਿਆਸ ਉਪਜਾਉਣ ਅਤੇ ਪੰਜਾਬੀ ਵਿਚ ਨਿਬੰਧ ਲਿਖਣ ਆਦਿ ਰੂਪਾਂ ਨੂੰ ਵੇਖ ਸਕਦੇ ਹਾਂ। ਏਸੇ ਤਰ੍ਹਾਂ ਕਵਿਤਾ ਵਾਲੇ ਪਾਸੇ ਕਿੱਸਾਕਾਰੀ ਦੀ ਲਹਿਰ ਵਿਚ ਵਹਿ ਤੁਰੀ ਪੰਜਾਬੀ ਕਵਿਤਾ ਨੂੰ, ਮੁੜ ਮੁਕਤਕ ਕਾਵਿ

'ਅਤੇ ਪ੍ਰਬੰਧ ਕਾਵਿ ਵਿਚੋਂ ਮਹਾਂ ਕਾਵਿ ਦੇ ਰੂਪ ਵਿਚ ਸੁਰਜੀਤ ਕਰਨ ਦਾ ਸੇਹਰਾ, ਭਾਈ ਸਾਹਿਬ ਜੀ ਦੇ ਸੀਸ ਤੇ ਹੀ ਸ਼ੋਭ ਰਿਹਾ ਹੈ। ਇਸ ਲਈ ਇਸ ਤੋਂ ਪਿਛੋਂ ਨਾਵਲ ਲਿਖਣ ਵਾਲੇ ਅਤੇ ਛੋਟੀ ਕਵਿਤਾ ਜਾਂ ਵੀਣਕ ਕਾਵਿ ਦੇ ਰਚਣਹਾਰ ਭਾਈ ਸਾਹਿਬ ਦੇ ਸਾਹਿਤ ਦੀ ਛੁਹ ਤੋਂ ਪ੍ਰੇਰਨਾ ਲੈਣ ਤੋਂ ਕਿਵੇਂ ਬਚ ਸਕਦੇ ਸਨ। ਸਾਹਿਤਕਾਰਾਂ ਨੂੰ ਭਾਈ ਸਾਹਿਬ ਦੀ ਛੁਹ ਨੇ ਪਰੰਪਰਾਵਾਦੀ ਗੁਣ ਦਿਤੇ ਹਨ, ਜਿਨ੍ਹਾਂ ਨੂੰ ਸਾਰ ਰੂਪ ਵਿਚ ਅਸੀਂ ਸੁਹਜ ਸਵਾਦ ਦੇ ਗੁਣ ਕਹਿ ਸਕਦੇ ਹਾਂ ਅਤੇ ਰੋਮਾਂਸਵਾਦੀ ਕਵੀਆਂ ਨੂੰ ਭਾਈ ਸਾਹਿਬ ਨੇ ਇਕ ਅਧਿ-ਆਤਮਵਾਦੀ ਛੁਹ ਬਖਸ਼ੀ ਹੈ। ਇਸੇ ਲਈ ਪੰਜਾਬੀ ਦਾ ਸੁਚੱਜਾ ਕਾਵਿ ਹੁਣ ਤਕ ਪਰੰਪਰਾਵਾਦ ਅਤੇ ਰੋਮਾਂਸਵਾਦ ਦਾ ਇਕ ਮਿਲਵਾਂ ਜਿਹਾ ਸੁੰਦਰ ਰੂਪ ਹੈ, ਭਾਵੇਂ ਉਹ ਕਵੀ ਜਨ, ਜਿਨ੍ਹਾਂ ਭਾਈ ਸਾਹਿਬ ਦੀ ਰਚਨਾਂ ਨਹੀਂ ਪੜ੍ਹੀ, ਇਸ ਸ਼ੁਭ ਲੱਛਣ ਤੋਂ ਖਾਲੀ ਰਹਿ ਗਏ ਹਨ ਅਤੇ ਕਿਸੇ ਇਕ ਪਾਸੇ ਵਲ ਵਧੇਰੇ ਢਲ ਗਏ ਹਨ। ਪੰਜਾਬੀ ਵਾਰਤਕ ਦੀ ਭਾਸ਼ਾ ਉਤੇ, ਕਵਿਤਾ ਦੀ ਸ਼ਬਦ ਚੋਣ, ਅਲੰਕਾਰ ਅਤੇ ਤੋਲਾਂ ਉਤੇ, ਨਾਵਲਾਂ ਦੀਆਂ ਕਹਾਣੀਆਂ ਅਤੇ ਸੁਧਾਰਾਂ ਉਤੇ, ਭਾਈ ਸਾਹਿਬ ਦੀ ਰਚਨਾ ਦੀ ਛੁਹ ਦਾ ਪ੍ਰਭਾਵ ਭਾਈ ਸਾਹਿਬ ਦੇ ਪਾਠਕ ਨੂੰ ਸਾਫ ਦਿੱਸ ਪੈਂਦਾ ਹੈ।

ਇਹ ਤਾਂ ਸੀ ਛੁਹ ਦਾ ਉਹ ਪ੍ਰਭਾਵ ਜੋ ਲੇਖਕਾਂ ਨੇ ਆਪ ਲਿਆ, ਜਾਂ ਜੋ ਸੁਭਾਵਕ ਹੀ ਉਨ੍ਹਾਂ ਦੀ ਰਚਨਾਂ ਦੇ ਪ ਠ ਤੋਂ ਪ੍ਰਾਪਤ ਹੁੰਦਾ ਹੈ, ਪਰ ਉਨ੍ਹਾਂ ਨੇ ਆਪਣੀ ਰਚਨਾਂ ਵਿਚ ਲੇਖਕ ਦੇ ਰੂਪ ਵਿਚ ਉਚੇਚੀ ਇਕ ਛੁਹ ਦੇਣ ਦਾ ਯਤਨ ਕੀਤਾ ਹੈ ਅਤੇ ਉਹ ਛੁਹ ਉਹੀ ਹੈ ਜੋ ਉਨ੍ਹਾਂ ਨੇ ਆਪ ਪ੍ਰਾਪਤ ਕੀਤੀ ਹੈ। ਉਸੇ ਦਾ ਹੀ ਥਾਂ ਥਾਂ ਵਰਣਨ ਹੈ ਅਤੇ ਉਸੇ ਲਈ ਹਰ ਥਾਂ ਪ੍ਰੇਰਨਾਂ ਹੈ। ਵੈਰੀ ਨਾਗ ਦਾ ਪਹਿਲਾ ਝਲਕਾ ਉਸੇ ਛੁਹ ਦਾ ਝਲਕਾਰਾ ਹੈ ਅਤੇ ਜਦੋਂ ਭਾਈ ਸਾਹਿਬ ਕਸ਼ਮੀਰ ਵਿਚ ਮਾਈ ਭਾਗ ਭਰੀ ਦੇ ਗੁਰਦਵਾਰੇ ਦੀ ਛੁਹ ਸਰੀਰਕ ਤੌਰ ਤੇ ਆਪ ਪ੍ਰਾਪਤ ਕਰਦੇ ਹਨ ਤਾਂ ਭੀ ਇਹੋ ਮੰਗ ਕਰਦੇ ਹਨ ਕਿ

ਉਸ ਛੁਹ ਦੀ ਕੁਛ ਵੰਡ ਵੰਡਾਈ ਹੋਣੀ ਚਾਹੀਦੀ ਹੈ, ਜਿਸ ਛੁਹ ਨਾਲ ਭਾਗ ਭਰੀ ਦੀਆਂ ਅੰਨ੍ਹੀਆਂ ਹੋ ਚੁਕੀਆਂ ਅੱਖਾਂ ਦੇ ਅੰਦਰ ਵੀ ਇਕ ਜੋਤ ਚਮਕ ਰਹੀ ਸੀ। ਪੰਜਾਬੀ ਦੇ ਇਸ ਮਹਾਨ ਕਵੀ ਨੇ ਵੈਰੀ ਨਾਗ ਅਤੇ ਮਾਈ ਭਾਗ ਭਰੀ ਦੇ ਸੰਬੰਧ ਵਿਚ ਇਉਂ ਲਿਖਿਆ ਹੈ:-

ਵੈਰੀ ਨਾਗ! ਤੇਰਾ ਪਹਿਲਾ ਝਲਕਾ ਜਦ ਅੱਖੀਆਂ ਵਿਚ ਵਜਦਾ,
ਕੁਦਰਤ ਦੇ 'ਕਾਦਰ' ਦਾ ਜਲਵਾ, ਲੈ ਲੈਂਦਾ ਇਕ ਸਿਜਦਾ।

ਏਥੇ ਧਿਆਨ ਕਰਨ ਵਾਲੀ ਗੱਲ ਇਹ ਹੈ ਕਿ ਇਹ ਸਿਜਦਾ ਕੁਦਰਤ ਅੱਗੇ ਨਹੀਂ, ਕੁਦਰਤ ਦੇ ਕਾਦਰ ਦੇ ਜਲਵੇ ਅੱਗੇ ਹੈ, ਨਾ ਕਿ ਕੁਦਰਤ ਦੀ ਸੁੰਦਰਤਾ ਅੱਗੇ। ਅਤੇ ਫੇਰ ਜਦ ਇਹ ਜਲਵਾ ਸਿਜਦਾ ਲੈਂਦਾ ਹੈ ਤਾਂ ਕੀ ਹੁੰਦਾ ਹੈ? ਆਪ ਦੱਸਦੇ ਹਨ:-

ਰੰਗ ਫੀਰੋਜ਼ੀ, ਝਲਕ ਬਲੌਰੀ, ਡਲ੍ਹਕ ਮੋਤੀਆਂ ਵਾਲੀ,
ਰੂਹ ਵਿਚ ਆ ਆ ਜਜ਼ਬ ਹੋਇ, ਜੀ ਵੇਖ ਵੇਖ ਨਹੀਂ ਰਜਦਾ।
ਨਾ ਕੋਈ ਨਾਦ ਸਰੋਦ ਸੁਣੀਵੇ, ਫਿਰ 'ਸੰਗੀਤ-ਰਸ' ਛਾਇਆ,
'ਚੁੱਪ ਚਾਨ' ਪਰ ਰੂਪ ਤਿਰੇ ਵਿਚ ਕਵਿਤਾ ਰੰਗ ਜਮਾਇਆ।
ਸਰਦ ਸਰਦ ਪਰ ਛੁਹਿਆਂ ਤੈਨੂੰ ਰੂਹ ਸਰੂਰ ਵਿਚ ਆਵੇ:
ਗਹਿਰ ਗੰਭੀਰ ਅਡੋਲ ਸੁਹਾਵੇ! ਤੈਂ ਕਿਹਾ ਜੋਗ ਕਮਾਇਆ!

[ਮਟਕ ਹੁਲਾਰੇ-੬੫

ਏਸੇ ਤਰ੍ਹਾਂ ਮਾਈ ਭਾਗ ਭਰੀ ਕੋਲੋਂ ਇਹ ਛੁਹ ਕਿਣਕੇ ਦੇ ਰੂਪ ਵਿਚ ਮੰਗੀ ਹੈ:-

ਜਿਸ ਕਿਣਕੇ ਬੰਦ ਹੋਈਆਂ ਤੇਰੀਆਂ ਰੌਸ਼ਨ ਚਸ਼ਮਾਂ ਰਹੀਆਂ,
ਜਿਸ ਕਿਣਕੇ ਹੋ ਬੁੱਢੀ ਠੇਰੀ ਰਹੀ ਜਵਾਨੀ ਚੜ੍ਹੀਆਂ,
ਜਿਸ ਕਿਣਕੇ ਪ੍ਰਭੂ ਜੀ ਖਿਚ ਲੀਤੇ, ਸੁਧਾ-ਸਰੋਂ ਚਲਿ ਆਏ,
ਉਸ 'ਅਨੰਤ ਕਿਣਕੇ' ਦੀ ਚਹੀਏ ਅਜ ਕੁਛ ਵੰਡ ਵੰਡਈਆਂ।

[ਮਟਕ ਹਲਾਰੇ-੫੨

ਰਹੱਸਵਾਦ ਦੇ ਕਾਵਿ ਦਾ ਇਕ ਵਿਸ਼ੇਸ਼ ਲੱਛਣ ਇਹ ਹੈ ਕਿ

ਰਹੱਸਵਾਦੀ ਕਵੀ ਈਸ਼ੁਰ ਪ੍ਰੇਮ ਨੂੰ ਸੰਸਾਰਕ ਪ੍ਰੇਮ ਦੇ ਚਿੰਨ੍ਹਾਂ ਨਾਲ ਇਉਂ ਵਰਣਨ ਕਰਦੇ ਹਨ ਕਿ ਉਹਨਾਂ ਵਿਚ ਉਹੀ ਤੀਖਣਤਾ ਅਤੇ ਉਹੀ ਭਾਵਾਂ ਦਾ ਵੇਗ ਪ੍ਰਭਾਵਸ਼ਾਲੀ ਹੋ ਨਿਕਲਦਾ ਹੈ। ਕਈ ਵਾਰ ਤਾਂ ਏਥੋਂ ਤਕ ਜਾਪਦਾ ਹੈ ਜਿਵੇਂ ਕਵੀ ਨਿਰੇ ਸੰਸਾਰਕ ਪ੍ਰੇਮ ਨੂੰ ਹੀ ਵਰਣਨ ਕਰ ਰਿਹਾ ਹੋਵੇ। ਬੁੱਲ੍ਹੇ ਸ਼ਾਹ ਨੇ ਵੀ ਜਦ ਫ਼ਿਨਾ ਵਿੱਲਾ ਦੀ ਅਵਸਥਾ ਪ੍ਰਾਪਤ ਕੀਤੀ ਤਾਂ ਉਹ ਇਉਂ ਹੀ ਕੂਕਿਆ:—

"ਘੜਿਆਲੀ ਦਿਓ ਨਿਕਾਲ ਨੀ,
ਅਜ ਪੀਅ ਘਰ ਆਇਆ ਲਾਲ ਨੀ।
ਘੜੀ ਘੜੀ ਘੜਿਆਲ ਵਜਾਵੇ,
ਰੈਣ ਵਸਲ ਦੀ ਪਿਆ ਲੰਘਾਵੇ,
ਮੇਰੇ ਮਨ ਦੀ ਬਾਤ ਜੋ ਪਾਵੇ,
ਹਥੋਂ ਚਾ ਸੱਟੇ ਘੜਿਆਲ ਨੀ,
ਘੜਿਆਲੀ ਦਿਓ ਨਿਕਾਲ ਨੀ,
ਅਜ ਪੀਅ ਘਰ ਆਇਆ ਲਾਲ ਨੀ।"

ਅਤੇ ਇੰਜ ਹੀ ਇਕ ਪਾਸੇ ਤਾਂ ਉਹ ਕਹਿੰਦਾ ਹੈ:—

"ਰਾਂਝਾ ਜੋਗੀੜਾ ਬਣ ਆਇਆ ਨੀ।
ਇਸ ਜੋਗੀ ਦੇ ਨੈਣ ਕਟੋਰੇ,
ਬਾਜਾਂ ਵਾਂਗੂੰ ਲੈਂਦੇ ਡੋਰੇ,
ਮੁਖ ਵੇਖਿਆਂ ਦੁੱਖ ਜਾਵਣ ਛੋਰੇ।"

ਅਤੇ ਇਸੇ ਪ੍ਰੇਮ ਨੂੰ ਮਾਣਦਾ ਹੋਇਆ ਉਹ ਕਹਿੰਦਾ ਹੈ:—

"ਮੈਂ ਉਡੀਕਾਂ ਕਰ ਰਹੀ, ਕਦੀ ਆ ਕਰ ਫੇਰਾ,
ਚਸ਼ਮਾ ਸੇਜ ਵਿਛਾਨੀਆਂ, ਦਿਲ ਕੀਤਾ ਡੇਰਾ।"

ਪਰ ਇਸ ਉਡੀਕ ਵਿਚ ਜਦ ਸਵੇਰ ਦੀ ਬਾਂਗ ਕੁੱਕੜ ਦੇਂਦਾ ਹੈ ਤਾਂ ਬੁੱਲ੍ਹਾ ਇਉਂ ਕਹਿ ਉਠਦਾ ਹੈ:—

"ਮਿਲੀ ਬਾਂਗ ਰਸੂਲ ਦੀ, ਦਿਲ ਖਿੜਿਆ ਮੇਰਾ,
ਵੇਖ ਅਹਿਵਾਲ ਇਬਲੀਸ ਦਾ, ਦਿਲ ਗ਼ੋਤੇ ਮੇਰਾ।"

ਅਤੇ ਫੇਰ ਵੀ ਆਖਦਾ ਹੈ:-

"ਮੈਂ ਉਡੀਕਾਂ ਕਰ ਰਹੀ, ਕਦੀ ਆ ਕਰ ਫੇਰਾ।"

ਡਾਕਟਰ ਬਲਬੀਰ ਸਿੰਘ ਜੀ ਨੇ, ਪੰਜਾਬੀ ਦੀ ਰਮਜ਼ ਭਰੀ ਕਵਿਤਾ ਉਤੇ ਵਿਚਾਰ ਕਰਦਿਆਂ ਲਿਖਿਆ ਹੈ:-

"ਬੁੱਲ੍ਹੇ ਦੀ ਉਡਾਰੀ, ਰਿੰਦਾਂ ਦੇ ਸੁਤੰਤਰ ਆਕਾਸ਼ ਦੀ ਅਸਗਾਹਤਾ ਵਿਚ ਨਹੀਂ ਸੀ, ਉਸ ਦਾ ਮੁਰਸ਼ਿਦ ਬੜਾ ਕਰੜਾ ਸੀ ਅਤੇ ਅਣਖਾਂ ਵਾਲਾ ਸੀ। ਉਸ ਨੇ ਬੁੱਲ੍ਹੇ ਨੂੰ ਬਾਰਾਂ ਵਰ੍ਹੇ ਤਸੀਹੇ ਦੇ ਕੇ ਤੜਪਾਇਆ। ਉਸ ਨੇ ਬੁਲ੍ਹੇ ਦੀ ਜਾਨ ਵਿਚ ਹੌਲ ਭਰ ਦਿਤਾ ਅਤੇ ਉਹ ਡਰ ਉਸ ਦੇ ਕਾਵਿ ਨੂੰ ਇਕ ਦਿਲ-ਧੜਕੀ ਲਾ ਗਿਆ।"

[ਕਲਮ ਦੀ ਕਰਾਮਾਤ

ਪਰ ਭਾਈ ਵੀਰ ਸਿੰਘ ਜੀ ਦੇ ਰਹੱਸਵਾਦ ਵਿਚ ਕਿਸੇ ਅਜਿਹੇ ਡਰ ਦੀ ਥਾਂ ਨਹੀਂ,ਕਿਉਂਕਿ ਉਹਨਾਂ ਦੇ ਪ੍ਰੀਤਮ ਵਿਚ ਛੁਹ ਬਖ਼ਸ਼ਣ ਦਾ ਸ਼ੌਕ ਡੁਲ੍ਹ ਡੁਲ੍ਹ ਪੈਂਦਾ ਹੈ, ਇਸ ਲਈ ਉਹ ਜਦ ਮਿਲਾਪ ਦਾ ਵਰਣਨ ਕਰਦੇ ਹਨ ਤਾਂ ਉਹ ਇਕ ਅਨੰਤ ਮਿਲਾਪ ਹੁੰਦਾ ਹੈ ਅਤੇ ਉਸ ਤੋਂ ਵਿਛੋੜਨ ਵਾਲੇ ਹਰ ਸਾਧਨ ਨੂੰ ਉਹ ਤਰਕ ਕਰਦੇ ਹਨ ਨਾ ਕਿ ਬੁੱਲ੍ਹੇ ਵਾਂਗੂੰ ਉਡੀਕ ਮੁੱਕਣ ਉਤ ਉਹਨਾਂ ਦਾ ਦਿਲ ਖਿੜਦਾ ਹੈ। ਭਾਈ ਵੀਰ ਸਿੰਘ ਜੀ ਨੇ ਆਪਣੇ ਇਸ ਪ੍ਰੇਮ ਨੂੰ ਪ੍ਰਗਟ ਕਰਨ ਲਈ ਜੋ ਚਿੰਨ੍ਹ ਵਰਤੇ ਹਨ, ਉਹ ਵਧੇਰੇ ਕੋਮਲਤਾ ਅਤੇ ਸੌਂਦਰਯ ਦੇ ਸੁਆਮੀ ਹਨ, ਪਵਿਤ੍ਰ ਹਨ, ਅਤੇ ਉਹਨਾਂ ਦੇ ਸਾਮਰਤੱਖ ਆਉਣ ਨਾਲ, ਇਕ ਅਜਿਹੇ ਮਿਲਾਪ ਦਾ ਪ੍ਰਭਾਵ ਮਨ ਉਤੇ ਪੈਂਦਾ ਹੈ, ਜਿਸ ਵਿਚ ਵਿਛੋੜਾ ਮੂਲੋਂ ਮੁਚ ਘਾਤਕ ਪ੍ਰਤੀਤ ਹੋਣ ਲਗ ਪੈਂਦਾ ਹੈ, ਨਾ ਕਿ ਖੁਸ਼ੀ ਦਾ ਸਾਧਨ। ਅਤੇ ਇਹ ਚਿੰਨ੍ਹ ਆਪ ਕੁਦਰਤਵਿਚੋਂ ਲੈਂਦੇ ਹਨ। ਪਰਕਿਰਤੀ ਦੀ ਛੁਹ ਕੋਮਲਤਾ ਅਤੇ ਸੁੰਦਰਤਾ ਦਾ ਹੀ ਸੋਮਾ ਨਹੀਂ ਸਗੋਂ ਇਹ ਨਾਲ ਨਾਲ ਪਵਿੱਤ੍ਰਤਾ ਦਾ ਵਾਤਾਵਰਣ ਉਪਜਾਉਣ ਵਿਚ ਵੀ ਸਹਾਈ ਹੁੰਦੀ ਹੈ। ਏਸੇ ਲਈ ਭਾਈ ਸਾਹਿਬ ਜੀ ਇਸ ਮੇਲ ਤੇ ਵਿਛੋੜੇ ਦੇ ਸੂਖਮ ਭਾਵਾਂ ਨੂੰ ਪਰਕਿਰਤੀ ਵਿਚੋਂ

ਇਕ ਅਦੁਤੀ ਦ੍ਰਿਸ਼ਟਾਂਤ ਲੈ ਕੇ ਅਜਿਹੇ ਸ਼ਕਤੀ ਸ਼ਾਲੀ ਸ਼ਬਦਾਂ ਵਿਚ ਪ੍ਰਗਟਾਉਂਦੇ ਹਨ ਕਿ ਉਸ ਦੇ ਨਾਲ ਦੀ ਹੋਰ ਮਿਸਾਲ ਲੱਭਣੀ ਅਸੰਭਵ ਨਹੀਂ ਤਾਂ ਔਖੀ ਜ਼ਰੂਰ ਹੈ। ਪਹਾੜਾਂ ਉਤੇ ਦਿਆਰ ਦੇ ਉਚੇ ਲੰਮੇ ਰੁੱਖ, ਜਿਸ ਨੂੰ ਕ੍ਰੇਲੋਂ ਵੀ ਆਖਦੇ ਹਨ, ਦੇ ਗਲ ਲਗੀ ਵੇਲ ਦਾ, ਜੋ ਤੀਖਣ ਪ੍ਰਭਾਵਸ਼ਾਲੀ ਵਰਣਨ ਭਾਈ ਸਾਹਿਬ ਜੀ ਨੇ ਕੀਤਾ ਹੈ, ਉਹ ਤਾਂ ਬਿਰਹੋਂ ਤੋਂ ਖ਼ਾਲੀ ਹੋਏ ਸੜੇ ਸੁੱਕੇ ਮਸਾਣ ਹਿਰਦੇ ਬੀ ਮੁੜ ਪੁੰਗਰਾ ਦੇਂਦਾ ਹੈ ਅਤੇ ਉਸ ਵਿਚ ਮਿਲਾਪ ਲਈ ਜਾਂ ਵਸਲ ਲਈ ਇਕ ਅਥਾਹ ਅਤੇ ਅਮਿੱਤ ਉਮੰਗ ਭਰ ਦੇਂਦਾ ਹੈ। ਚਿਤ ਚਾਹੁੰਦਾ ਹੈ, ਭਾਈ ਸਾਹਿਬ ਦੇ ਹੀ ਕੋਮਲ ਸ਼ਬਦਾਂ ਵਿਚ ਉਹ ਕੇਲੋਂ ਤੇ ਵੇਲ ਦਾ ਵਸਲ ਰੰਗ ਅਸੀਂ ਵੇਖੀਏ:–

"ਹਾਇ ਨਾਂ ਧਰੀਕ ਸਾਨੂੰ, ਹਾਇ ਵੇ ਨ ਮਾਰ ਖਿੱਚਾਂ,
ਹਾਇ ਨ ਵਿਛੋੜ, ਗਲ ਲਗਿਆਂ ਨੂੰ ਪਾਪੀਆ!
ਹਾਇ ਨ ਤੁਣੁੱਕੇ ਮਾਰੀਂ! ਖਿੱਚ ਨਾ ਫਟੱਕੇ ਦੇ ਦੇ,
ਵਰ੍ਹਿਆਂ ਦੀ ਲੱਗੀ ਸਾਡੀ ਤੋੜ ਨਾ ਸਰਾਪੀਆ!
ਹਾਇ ਨ ਵਲੂੰਧਰੀਂ ਵੇ! ਸੱਟੀਂ ਨ ਉਤਾਰ ਭੁੰਞੇ,
ਸੱਜਣ ਗਲੋਂ ਟੁੱਟੀਆਂ ਹੋ ਜਾਸਾਂ ਇਕਲਾਪੀਆ!
ਮੇਰੇ ਹੱਡ ਤਾਣ ਨਾਹੀਂ, ਸੱਕਾਂ ਨ ਖੜੋਇ ਪੈਰੀਂ,
ਖੜੀ ਸੱਜਣ ਆਸਰੇ ਹਾਂ, ਅਬਲਾ ਮੈਂ ਅਮਾਪੀਆ!
ਪਜਾਰੇ ਨ ਵਿਛੋੜੀਏ ਵੇ; ਮਿਲੇ ਨ ਨਿਖੇੜੀਏ ਵੇ,
ਆਸਰੇ ਨ ਤੋੜੀਏ ਵੇ, ਅਵੇ! ਪਾੜੀਏ ਨ ਜੋੜੀਆਂ।
ਵਸਲ ਵੇਖ ਖੀਝੀਏ ਨਾ, ਅੱਡ ਕਰ ਰੀਝੀਏ ਨਾ,
ਇਕ ਹੋਈਆਂ ਜਿੰਦਾਂ ਦੀਆਂ ਹੁੰਦੀਆਂ ਨਹੀਓਂ ਕੋੜੀਆਂ।
ਵਿੱਥ ਵਾਲੇ ਜੱਗ ਵਿਚ ਵਿੱਥਾਂ ਪਈਆਂ ਚੱਪੇ ਚੱਪੇ,
ਅੱਡੋ ਅੱਡ ਸਭ ਕੋਈ ਜੋੜੀਆਂ ਨੀ ਥੋੜੀਆਂ।
ਵਿੱਥਾਂ ਮੇਟ ਇੱਕੇ ਹੋਏ, ਉਹਨਾਂ ਵੇਖ ਰੀਝਣਾ ਵੇ,
ਬਾਹੀਂ ਗਲੇ ਲਿਪਟੀਆਂ ਨ ਚਹੀਏ ਕਦੇ ਤੋੜੀਆਂ। [ਲਹਿਰਾਂ ਦੇ ਹ ਰ-੧੯]

ਇਉਂ ਅਸੀਂ ਵੇਖਿਆ ਕਿ ਭਾਈ ਸਾਹਿਬ ਨੇ ਜਿੱਥੇ ਆਪਣੀ ਵਯਕਤੀ ਦੀ ਛੁਹ ਨਾਲ ਅਧਿਆਤਮਕ ਪ੍ਰੇਰਨਾ ਆਪਣੇ ਨੇੜੇ ਆਏ ਮਨਾਂ ਅੰਦਰ ਭਰੀ, ਉਥੇ ਆਪ ਨੇ, ਇਕ ਕਵੀ ਦੀ ਭਾਂਤਿ ਭੀ, ਛੁਹ ਦੇ ਸੋਮੇਂ ਦੇ ਜਲ ਨੂੰ ਹੀ, ਪਿਆਸੇ ਮਨਾਂ ਦੀ ਸ਼ਾਂਤੀ ਲਈ ਅਪਣੀ ਰਚਨਾ ਵਿਚ ਪ੍ਰਵਾਹਿਤ ਕਰ ਦਿਤਾ ਹੈ ਅਤੇ ਮਾਨਵਤਾ ਉਤੇ ਵਡਾ ਪਰਉਪਕਾਰ ਉਹਨਾਂ ਦਾ ਇਹ ਹੈ, ਕਿ ਜਿਨ੍ਹਾਂ ਦੇ ਅੰਦਰ ਅਜੇ ਇਹ ਤ੍ਰੇਹ ਜਾਗੀ ਨਹੀਂ, ਉਹਨਾਂ ਦੇ ਚਿਤ ਵਿਚ ਵੀ ਇਸ ਉਮੰਗ ਦਾ ਸੋਮਾਂ ਸਦਾ ਇਨ੍ਹਾਂ ਤੋਂ ਫੁਟਦਾ ਰਹੇਗਾ। ਫੇਰ ਮਨੁੱਖੀ ਮਨ ਦੀਆਂ ਸਾਧਾਰਨ ਰੁਚੀਆਂ ਨੂੰ ਉਚੇਰੇ ਮੰਡਲਾਂ ਵਲ ਮੋੜਕੇ ਆਪ ਨੇ ਇਸ ਅਲੂਣੀ ਸਿਲਾ ਨੂੰ ਅਤਿ ਸੁੰਦਰ, ਅਤਿ ਕੋਮਲ, ਅਤੇ ਅਤਿ ਸੁਆਦਿਸ਼ਟ ਬਣਾ ਦਿਤਾ ਹੈ।

ਆਪ ਜੀ ਦੀ ਵਾਰਤਕ ਰਚਨਾਂ ਵਿਚ, ਵਿਸ਼ੇਸ਼ ਕਰਕੇ ਆਪ ਜੀ ਦੇ ਉਪਨਿਆਸਾਂ:ਸੁੰਦਰੀ, ਬਿਜੈ ਸਿੰਘ, ਸਤਵੰਤ ਕੌਰ ਅਤੇ ਬਾਬਾ ਨੌਧ ਸਿੰਘ, ਅਤੇ ਇੰਜ ਹੀ ਆਪ ਜੀ ਦੀਆਂ ਇਤਿਹਾਸਕ ਜੀਵ-ਨੀਆਂ: ਗੁਰੂ ਨਾਨਕ ਚਮਤਕਾਰ, ਕਲਗੀਧਰ ਚਮਤਕਾਰ, ਅਸ਼ਟ ਗੁਰ ਚਮਤਕਾਰ ਆਦਿ ਵਿਚ ਭੀ, ਸਭ ਵਿਅਕਤੀਆਂ, ਜੋ ਇਸ ਚੁਰਾਸੀ ਤੋਂ ਉਚੀਆਂ ਉਠਦੀਆਂ ਹਨ, ਉਹਨਾਂ ਦੇ ਪਿਛੇ, ਉਹਨਾਂ ਦੇ ਜੀਵਨ ਨੂੰ ਉਤਸਾਹਤ ਕਰਨ ਵਾਲੀ ਅਤੇ ਉਚੇਰੇ ਮੰਡਲਾਂ ਵਿਚ ਉਡਾਉਣ ਵਾਲੀ ਸ਼ਕਤੀ ਕਿਸੇ ਪਾਵਨ ਵਿਅਕਤੀ ਦੀ ਛੁਹ ਹੀ ਸੀ। ਰਾਣੀ ਰਾਜ ਕੌਰ, ਜੋ ਆਪ ਦੇ ਮਹਾਂ ਕਾਵਿ 'ਰਾਣਾ ਸੂਰਤ ਸਿੰਘ' ਦੀ ਨਾਇਕਾ ਹੈ ਅਤੇ ਵਿਧਵਾ ਹੋ ਕੇ ਪਤੀ ਦੇ ਬਿਰਹੋਂ ਵਿਚ ਵਿਆਕੁਲ ਹੈ, ਉਸ ਦੇ ਮਨ ਦਾ ਧੀਰਜ, ਪਰੀ ਮਹੱਲ ਵਿਚ ਰਹਿੰਦੀ, ਇਕ ਵਿਅਕਤੀ ਦੀ ਛੁਹ ਤੋਂ ਉਤਪਤ ਹੁੰਦਾ ਹੈ ਅਤੇ ਉਸ ਪਰੀ ਮਹੱਲ ਦੀ ਮਹਾਨ ਵਿਅਕਤੀ ਦਾ ਮਹੱਤਵ ਇਸੇ ਲਈ ਹੈ ਕਿ ਉਸ ਨੂੰ ਇਕ ਹੋਰ ਮਹਾਨ ਆਤਮਾ ਦੀ ਛੁਹ ਪ੍ਰਾਪਤ ਸੀ। ਏਸੇ ਤਰ੍ਹਾਂ ਹੀ ਬਾਬਾ ਨੌਧ ਸਿੰਘ ਵਿਚ ਇਕ ਮਹਾਨ ਆਤਮਾ ਦੀ ਛੁਹ ਹੀ ਬਾਬੇ ਨੂੰ ਮਹਾਨ

ਬਣਾ ਜਾਂਦੀ ਹੈ ਅਤੇ ਫੇਰ ਬਾਬੇ ਦੀ ਛੁਹ, ਕਈ ਭੁੱਲੜਾਂ ਨੂੰ, ਬਾਬੇ ਜਿਹੇ ਪਵਿੱਤ੍ਰ ਬਨਾਉਣ ਵਿਚ ਸਹਾਈ ਹੁੰਦੀ ਹੈ। ਇਹੋ ਗਲ ਸਤਵੰਤ ਕੌਰ, ਸੁੰਦਰੀ ਅਤੇ ਬਿਜੈ ਸਿੰਘ ਸੰਬੰਧੀ ਕਹੀ ਜਾ ਸਕਦੀ ਹੈ। ਆਪ ਜੀਦੀ ਸਾਰੀ ਵਾਰਤਕ ਰਚਨਾ ਵਿਚ ਬੀ ਇਕ ਵਿਸ਼ੇਸ਼ ਲਹਿਰ ਇਹ ਕੰਮ ਕਰ ਰਹੀ ਹੈ ਕਿ ਜੇ ਤੁਸਾਂ ਵਰੋਸਾਏ ਜਾਣਾ ਹੈ ਤਾਂ ਕਿਸੇ ਵਰੋਸਾਏ ਹੋਏ ਦੀ ਛੁਹ ਪ੍ਰਾਪਤ ਕਰੋ।

ਹੁਣ ਤਕ ਅਸਾਂ ਜੋ ਵਿਚਾਰ ਕੀਤੀ ਹੈ, ਇਸ ਵਿਚ ਇਹੀ ਦੱਸਣ ਦਾ ਯਤਨ ਕੀਤਾ ਹੈ ਕਿ ਇਕ ਪਾਠਕ ਉਹਨਾਂ ਦੀ ਰਚਨਾ ਦੀ ਛੁਹ ਨਾਲ ਅਗੰਮੀ ਛੁਹ ਲਈ ਕੀ ਪ੍ਰੇਰਨਾ ਲੈ ਸਕਦਾ ਹੈ। ਭਾਈ ਸਾਹਿਬ ਦੀ ਰਚਨਾਂ ਦਾ ਇਕ ਹੋਰ ਪੱਖ ਵੀ ਹੈ ਅਤੇ ਉਹ ਹੈ ਸਿੱਖੀ ਭਾਵ। ਜਿਹਾ ਕਿ ਆਧੁਨਿਕ ਸਮੇਂ ਦੇ ਸੰਮਾਲੋਚਕ ਲਿਖਦੇ ਹੀ ਰਹਿੰਦੇ ਹਨ, ਭਾਈ ਸਾਹਿਬ ਨਿਰੰਤਰ ਅਤੇ ਨਿਰਸੰਦੇਹ ਇਕ ਸਿੱਖ ਲੇਖਕ ਅਤੇ ਕਵੀ ਹਨ। ਉਹਨਾਂ ਨੇ ਆਪਣੀ ਸਾਰੀ ਅਵਸਥਾ ਗੁਰਮਤਿ, ਗੁਰ ਇਤਿਹਾਸ, ਗੁਰ ਸਿੱਧਾਂਤ ਅਤੇ ਗੁਰੂ ਸਾਹਿਬਾਨ ਦੇ ਦੱਸੇ ਗਾਡੀ ਰਾਹ ਨੂੰ ਭਾਈ ਗੁਰਦਾਸ ਵਾਂਗ ਆਪਣੇ ਢੰਗ ਨਾਲ ਸਮਝਾਉਣ, ਖੋਲ੍ਹਣ ਅਤੇ ਇਕ ਜਗਿਆਸੂ ਦੇ ਰਸਤੇ ਵਿਚ ਆਉਂਦੀਆਂ ਗੁੰਝਲਾਂ ਨੂੰ ਸੁਲਝਾਉਣ ਅਤੇ ਗੁਰਮਤਿ ਵਲ ਪ੍ਰੇਰਨ ਦਾ ਯਤਨ ਕੀਤਾ ਹੈ।

ਇਉਂ ਉਹਨਾਂ ਦੀ ਰਚਨਾ ਪੜ੍ਹਕੇ ਗੁਰਮਤ ਦੀ, ਗੁਰ ਸਿੱਖੀ ਦੀ, ਗੁਰਮੁਖਤਾ ਦੀ ਛੁਹ ਪ੍ਰਾਪਤ ਹੁੰਦੀ ਹੈ। ਅਤੇ ਗੁਰ ਸਿੱਖੀ ਦੇ ਜੀਵਨ ਲਈ ਇਕ ਵਿਸ਼ੇਸ਼ ਉਤਸ਼ਾਹ ਮਿਲਦਾ ਹੈ। ਮੇਰਾ ਭਰੋਸਾ ਹੈ ਕਿ ਸੁਭਾਗ ਜੀ ਦਾ ਸੁਧਾਰ ਪੜ੍ਹਨ ਨਾਲ ਸਿੱਖ ਮਤਿ ਸੰਬੰਧੀ ਅਨੇਕਾਂ ਹੀ ਪ੍ਰਸ਼ਨਾਂ ਦੇ ਉੱਤਰ ਸੁਭਾਵਕ ਹੀ ਪਾਠਕ ਨੂੰ ਮਿਲ ਜਾਂਦੇ ਹਨ ਅਤੇ ਉਹ ਸਾਰੇ ਉੱਤਰ ਅਜਿਹੇ ਢੰਗ ਨਾਲ ਦਿਤੇ ਗਏ ਹਨ ਕਿ ਇਕ ਨੁਕਤਾਚੀਨ ਪਾਠਕ ਵੀ ਉਹਨਾਂ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦਾ। ਦ੍ਰਿਸ਼ਟਾਂਤ ਵਜੋਂ ਕਿਹਾ ਜਾ ਸਕਦਾ ਹੈ ਕਿ

ਸੁਭਾਗ ਜੀ ਨੂੰ ਪੜ੍ਹਕੇ ਕਈ ਨਿਜੀ ਪ੍ਰਸ਼ਨਾਂ ਦੇ ਉੱਤਰ ਆਪਣੇ ਆਪ ਸਾਹਮਣੇ ਆ ਜਾਂਦੇ ਹਨ ਕਿਉਂਕਿ ਇਨ੍ਹਾਂ ਉਤੇ ਪੂਰੀ ਅਤੇ ਸਪਸ਼ਟ ਵਿਚਾਰ ਕੀਤੀ ਗਈ ਹੈ ਅਤੇ ਇਸ ਵਿਚ ਦੋਵੇਂ ਪੱਖ ਲਏ ਗਏ ਹਨ; ਜਿਵੇਂ ਕਿ:-

੧. ਗੁਰਬਾਣੀ ਰੋਜ਼ ਕਿਉਂ ਪੜ੍ਹਨੀ ਚਾਹੀਦੀ ਹੈ ?
੨. ਸਿੱਖੀ ਦਾ ਪ੍ਰਚਾਰ ਕਰਨ ਲਈ ਕੀ ਢੰਗ ਹੋਣਾ ਚਾਹੀਦਾ ਹੈ?
੩. ਅਨਮਤੀਆਂ ਨਾਲ ਸਿੱਖਾਂ ਦਾ ਕੀ ਵਰਤਾਉ ਹੋਣਾ ਚਾਹੀਦਾ ਹੈ ?
੪. ਚੰਗੇ ਸਿੱਖ ਦੇ ਕੀ ਲੱਛਣ ਹਨ ?
੫. ਗੁਰੂ ਰੱਬ ਹੈ ਜਾਂ ਮਨੁੱਖ ?
੬. ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ, ਬੁੱਤ ਪੂਜਾ ਹੈ ?

ਅਤੇ ਸਭ ਤੋਂ ਵਧੀਕ ਇਸ ਵਡੀ ਗੁੰਝਲ ਨੂੰ ਖੋਲ੍ਹਣ ਦਾ ਯਤਨ ਕੀਤਾ ਗਿਆ ਹੈ ਕਿ ਦੁਖਾਂ, ਮੁਸੀਬਤਾਂ ਅਤੇ ਮੌਤ ਆਦਿ ਬਿਪਤਾ ਨਾਲ ਸਿਖ ਦਾ ਕੀ ਵਤੀਰਾ ਹੁੰਦਾ ਹੈ ਅਤੇ ਅਜਿਹੇ ਬਿਕਟ ਸਮੇਂ ਉਤੇ ਸਿਖ ਕਿਸ ਤਰ੍ਹਾਂ ਨਿਭਦਾ ਹੈ। ਗ੍ਰਿਹਸਤੀ ਜੀਵਨ ਦੀ ਸਭ ਤੋਂ ਵਡੀ ਸਮੱਸਿਆ ਇਹੀ ਹੈ। ਇਉਂ ਹੀ ਰਾਣਾ ਸੂਰਤ ਸਿੰਘ ਵਿਚੋਂ ਸਾਨੂੰ ਜਪੁਜੀ ਸਾਹਿਬ ਵਿਚ ਵਰਣਨ ਕੀਤੇ ਖੰਡਾਂ ਸੰਬੰਧੀ ਅਤੇ ਹੋਰ ਅਨੇਕਾਂ ਅਜਿਹੇ ਪ੍ਰਸ਼ਨਾਂ ਦ ਉੱਤਰ ਮਿਲਦੇ ਹਨ ਜੋ ਇਕ ਆਮ ਜਗਿਆਸੂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦਿਆਂ ਸੁੱਝ ਸਕਦੇ ਹਨ। ਇੰਜ ਹੀ ਆਪ ਜੀ ਦੇ ਕਾਵਿ ਵਿਚੋਂ ਜੀਵਨ ਫ਼ਿਲਾਸਫ਼ੀ ਦੇ ਸਿਖ ਦ੍ਰਿਸ਼ਟੀਕੋਣ ਤੋਂ ਅਨੇਕਾਂ ਹੀ ਪ੍ਰਸ਼ਨ ਸੁਲਝੇ ਹੋਏ ਰੂਪ ਵਿਚ ਸਮਝਾਏ ਹੋਏ ਮਿਲ ਜਾਂਦੇ ਹਨ; ਦ੍ਰਿਸ਼ਟਾਂਤ ਵਜੋਂ ਸੂਫ਼ੀ ਅਤੇ ਮੁਸਲਮਾਨ ਮਤਿ ਇਸ ਜੀਵਨ ਨੂੰ ਗੁਨਾਹਾਂ ਦੀ ਸਜ਼ਾ ਮੰਨਦਾ ਹੈ ਅਤੇ ਕੇਵਲ ਮੌਤ ਤੋਂ ਪਿਛੋਂ ਹੀ ਮਾਲਕ ਦੀ ਛੁਹ ਪ੍ਰਾਪਤ ਹੋਣ ਦੀ ਆਸ ਰਖਦਾ ਹੈ, ਪਰ ਸਿਖ ਦ੍ਰਿਸ਼ਟੀਕੋਣ ਇਸ ਤੋਂ ਵੱਖਰਾ ਹੈ। ਇਸੇ ਲਈ ਭਾਈ ਸਾਹਿਬ ਜੀ ਨੇ ਲਿਖਿਆ ਹੈ:-

ਘੱਲੇ ਸੱਦੇ ਪਾਤਸ਼ਾਹ, ਏਥੇ ਓਥੇ ਆਪ,
ਅਮਰ ਖੇਡ ਮੈਂ ਓਸ ਦੀ, ਖੇਡ ਖਿਡਾਵੇ ਬਾਪ।

[ਬਿਜਲੀਆਂ ਦੇ ਹਾਰ-੧੬

ਇਸੇ ਤਰ੍ਹਾਂ ਯੋਗੀਆਂ ਅਤੇ ਮਹਾਤਮਾਂ ਵਾਂਗ ਇਹ ਜੀਵਨ ਭਾਈ ਸਾਹਿਬ ਜੀ ਨੂੰ ਦੁਖਾਂ ਦਾ ਘਰ ਨਹੀਂ, ਸਗੋਂ ਖੇੜੇ ਦਾ ਘਰ ਮਾਲੂਮ ਹੁੰਦਾ ਹੈ। ਓਹ ਕਹਿੰਦੇ ਹਨ:-

ਆਪੇ ਵਿਚ ਬਿਠਾਲਿ ਮੈਂ ਆਪਾ ਪਾਲਿਆ,
ਮਹਿਕਿਆ ਮੁਸ਼ਕ ਮਚਾਇ ਤੇ ਲਪਟਾਂ ਛੱਡੀਆਂ;
ਹਾਂ, ਹੁਣ ਜਦ ਲਪਟ ਬੁਹਾਇ ਮੈਂ ਝੂਲ੍ਹ ਝੂਲ੍ਹ ਪੈ ਰਿਹਾ,
ਖੇੜਿਆਂ ਨਾਲ ਭਰਾਂਅ ਮੈਂ ਝੋਲੀਆਂ ਅੱਡੀਆਂ।

[ਬਿਜਲੀਆਂ ਦੇ ਹਾਰ-੪੧

ਅਤੇ ਇਕ ਹੋਰ ਥਾਂ ਫੁਰਮਾਉਂਦੇ ਹਨ:-

ਖਿੜਨ ਖਿੜਾਵਨ ਬਾਝੋਂ ਸਾਨੂੰ ਹੋਰ ਸੁਰਤਿ ਨਹੀਂ ਕਾਈ।

[ਮਟਕ ਹੁਲਾਰੇ-੪੪

ਕੀ ਜੀਵਨ ਫ਼ਿਲਾਸਫ਼ੀ ਨੂੰ ਢੂੰਡਣ ਵਾਲੇ ਦੇ ਰੂਪ ਵਿਚ ਅਤੇ ਕੀ ਸਿਖੀ ਭਾਵਾਂ ਦੇ ਪ੍ਰੇਮੀ ਦੇ ਰੂਪ ਵਿਚ, ਅਤੇ ਇਕ ਸਾਹਿਤ ਦਾ ਰਸ ਮਾਣਨ ਵਾਲੇ ਰਸੀਏ ਦੀ ਭਾਂਤ, ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਰਚਨਾ ਨੂੰ ਪੜ੍ਹਕੇ ਸਚ ਮੁਚ ਗੁਦਾਵਰੀ ਵਾਂਗ-

'ਝਰਨ ਝਰਨ ਰਸਭਿੰਨੜੀ ਛੁਟ ਪਈ
ਕੰਬ ਉਠੀ ਜਿਉਂ ਕਾਨੀ,
'ਚਮਕ ਚਮਕ ਲਹਿਰਾਂ' ਵਿਚ ਲਿਸ਼ਕੀ
ਬਿਜਲੀ ਜਿਉਂ ਥਰਰਾਨੀ।'

ਵਾਲੀ ਦਸ਼ਾ ਵਰਤ ਜਾਂਦੀ ਹੈ। ਉਹਨਾਂ ਦਾ ਇਹ ਵੀ ਇਕ ਵਿਸ਼ੇਸ਼ ਮਹੱਤਵ ਹੈ ਕਿ ਉਨ੍ਹਾਂ ਦੀ ਰਚਨਾਂ ਸਰਬ ਸਾਂਝੀ ਹੈ; ਹਰ ਮਤਿ ਲਈ ਅਤੇ ਸਾਰੀ ਮਨੁਖ ਜਾਤੀ ਲਈ ਇਕੋ ਜਿਹੀ ਮਗਨਤਾ ਅਤੇ ਸ਼ਾਂਤੀ ਦਾ ਉਪਦੇਸ਼ ਕਰਦੀ ਹੈ, ਜਿਸ ਦਾ ਸੋਮਾਂ ਕਿ 'ਛੁਹ' ਹੈ, ਮਹਾਨ ਉੱਚੀ ਛੁਹ, ਦੈਵੀ ਛੁਹ!

—o—

8.

# Bhai Sahib Doctor Vir Singh

*[By—Lieutenant Colonel Pritam Das V. Karamchandani, M.B., B.S., F.R.C.P., I.M.S.]*

It was the bleak winter of 1926. I was posted at Pishin near Quetta. Outside, snow fell heavily and sharp winds howled. Inside, my wife and I sat by the fire and yearned for some noble book which might fill our vacant hours. The kind 'Granthi' of the local Sikh Gurdwara brought "Kalghidhar Chamatkar" and started reading it to us. It fascinated us. We heard it with rapt attention. The reading continued every evening throughout the winter. We felt spell-bound. The cheerless winter had lost its terror for us. Instead, we became suffused with a rosy splendour.

If the book was so throbbingly inspiring, what would its author be like? That question constantly agitated us. The book did not disclose the author's name. That in itself seemed to indicate the superb humility of its author.

After some time I was able to ascertain his identity. I went all the way to Amritsar to meet him. I came face to face with revered Bhai Sahib Doctor Vir Singh. What an august personality he had! What peace and charm and love he radiated! The experience was soul-stirring.

It was after nearly two decades that I had the pleasure of meeting Bhai Sahib again; but the memory of my first beautiful visit to him had remained fresh and sweet throughout the intervening years.

When, in 1945, I met him for the second time, my mind was in a turmoil. The influence which the head of a religious sect had tried to exert on me had almost unhinged my mind. I have made a reference to that episode in my "Saintly Galaxy." My beloved

Guru and guide, the revered Swami Dharamdas Sahib, had already departed from this world. I had no anchor. I was like a ship which is doomed to sink. With what abounding grace Bhai Sahib reclaimed me from that excruciating situation is something which has ever since filled my heart with the deepest gratitude.

When I saw him, he gave me a rapturous surprise by telling me, "Last night your departed Guru contacted me and told me that you, his disciple, had got lost into stormy labrynths and that I should help you out."

This afforded a wonderful example of how two illumined souls in different worlds can commune with each other.

With such sureness of touch did Bhai Sahib then prune away the baneful influence that had been cast on me, and with such serene gentleness did he pour his healing rays into me, that well may I call him the "Surgeon of Souls."

He also reinforced my faith in my beloved Guru by telling me what glorious spiritual heights my Guru had reached and how, though he was no more on this earth, his effulgence a still shone bright.

Such was the grandeur of Bhai Sahib's noble heart !

Nearly another decade passed before I could visit Bhai Sahib the third time. That was in 1954, at Bombay. My wife had passed on. The shock had shattered me. I was in the darkest depths of gloom and depression. Many well meaning sermons had been poured on me ; but my mind had remained distraught. I continued to be disconsolate. Bhai Sahib perceived my condition. He did not sermonize. He looked at me with eyes full of love and compassion. There was such magical tenderness in his benevolent gaze that peace began to flow into me. He did not speak but, so rich in spirituality were the vibrations his sublime personality radiated, that I felt soothed.

*[Extract from 'Blossoms From the Galaxy'.*

## ੯.

# ਮਨ ਨੂੰ ਵੱਸ ਕਰਨ ਦਾ ਨੁਸਖਾ

[ਸ: ਮਨਮੋਹਨ ਸਿੰਘ ਜੀ, ਕੈਲਾਸ਼ ਕਾਲੋਨੀ, ਨਵੀਂ ਦਿੱਲੀ]

ਸਤਿਕਾਰਯੋਗ ਭਾਈ ਸਾਹਿਬ ਜੀ ਦਾ ਇਕ ਜੀਵਨ ਵਾਕਜਾ ਤੇ ਉਸ ਵਾਕਜਾ ਵਿਚ ਇਕ ਸੁਹਣਾ ਉਪਦੇਸ਼ ਜੋ ਪਿਆਰੇ ਗੁਰਮੁਖ ਜੀ ਦੇ ਮੁਖਾਰਬਿੰਦ ਥੀਂ ਸੁਣਿਆ ਸੀ, ਪੇਸ਼ ਕਰਦਾ ਹਾਂ:—

ਪੁਰਾਣੀ ਗੱਲ ਹੈ, ਜਦੋਂ ਆਪ ਹਾਲ ਬਾਜ਼ਾਰ ਛਾਪੇਖਾਨੇ ਦੇ ਉਪਰ ਰਹਿੰਦੇ ਹੁੰਦੇ ਸਨ। ਕਾਫੀ ਵੱਡਾ ਮਕਾਨ ਸੀ,ਵਡੇ ਵਡੇ ਕਮਰੇ ਸਨ, ਪਰ ਆਪ ਜੀ ਨੇ ਆਪਣੇ ਲਈ ਇਕ ਨੁੱਕਰੇ ਇਕ ਛੋਟਾ ਜੇਹਾ ਕਮਰਾ ਚੁਣਿਆ ਹੋਇਆ ਸੀ, ਜੋ ਅੰਮ੍ਰਿਤ ਵੇਲੇ ਤਾਂ ਆਪ ਦਾ ਸਿਮਰਨ-ਰੂਮ ਹੁੰਦਾ ਸੀ, ਦਿਨ ਨੂੰ ਆਪ ਦਾ ਲਿਖਣ ਪੜ੍ਹਨ ਦਾ ਕਮਰਾ ਤੇ ਸਵੇਰੇ ਸ਼ਾਮ ਆਪ ਦਾ ਸਿਟਿੰਗ-ਰੂਮ ਜਿਥੇ ਬੈਠਕੇ ਆਏ ਸਜਣਾਂ ਨੂੰ ਮਿਲਦੇ ਗਿਲਦੇ ਤੇ ਨਾਮ ਬਾਣੀ ਦਾ ਪਰਚਾ ਹੁੰਦਾ ਸੀ। ਉਸ ਕਮਰੇ ਦੀਆਂ ਦੀਵਾਰਾਂ, ਫਰਸ਼ ਦੇ ਅੰਦਰ ਵੀ ਜੋ ਸੁਆਦ ਸੀ ਅਕਹਿ ਸੀ ਤੇ ਜਿਨ੍ਹਾਂ ਇਹ ਸਵਾਦ ਓਥੇ ਬੈਠਕੇ ਮਾਣਿਆ ਹੈ, ਉਹ ਅੱਜ ਵੀ ਸਾਖੀ ਭਰਨਗੇ। ਕਈ ਵਾਰੀ ਜੇ ਸਾਡੇ ਗਿਆਂ ਆਪ ਜੀ ਘਰ ਨਹੀਂ ਹੋਏ, ਤਦੋਂ ਉਸ ਕਮਰੇ ਵਿਚ ਜਾਕੇ ਬੈਠਕੇ, ਨੇਤ੍ਰ ਬੰਦ ਕਰਕੇ, ਗੁਰੂ ਗੁਰੂ ਕਰਦੇ ਸਾਂ ਤਾਂ ਚਿਤ ਟਿਕ ਜਾਂਦਾ ਸੀ ਤੇ ਹਜ਼ੂਰੀ ਪ੍ਰਾਪਤ ਹੋ ਜਾਂਦੀ ਸੀ। ਇਕ ਦਿਨ ਉਸ ਕਮਰੇ ਵਿਚ ਆਪ ਜੀ ਬੈਠੇ ਸੀ, ਦਾਸ ਵੀ ਪਾਸ ਹੀ ਬੈਠਾ ਸੀ।ਇਕ ਸਜਣ ਜੀ ਆਏ। ਆਕੇ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ' ਗਜਾਈ। ਬੈਠ ਗਏ। ਆਪ ਜੀ ਨੇ ਬੜੇ ਪਿਆਰ ਨਾਲ ਸੁਖਸਾਂਦ ਪੁੱਛਕੇ ਬਚਨ ਕੀਤਾ: 'ਦੱਸੋ ਸਰਦਾਰ ਜੀ! ਚਰਖਾ ਚਲ

ਰਿਹਾ ਹੈ ?' ਆਪ ਜੀਨੇ ਜਦੋਂ ਕਿਸੇ ਪਿਆਰਵਾਲੇ ਤੋਂ ਇਹ ਪੁੱਛਣਾ ਹੋਵੇ ਕਿ ਨਾਮ ਜਾਰੀ ਹੈ ਤਦੋਂ ਏਹੋ ਅੱਖਰ ਵਰਤਦੇ ਹੁੰਦ ਸਨ: ਜੋ ਦੱਸੋ ਭਾਈ ਚਰਖਾ ਚਲ ਰਿਹਾ ਹੈ ? ਅਗੋਂ ਉਸ ਸੱਜਣ ਦੇ ਨੇਤ੍ਰਾਂ ਵਿਚ ਜਲ ਸੀ। ਬੜੇ ਸਤਿਕਾਰ ਨਾਲ ਹੱਥ ਜੋੜਕੇ ਉਸ ਨੇ ਕਿਹਾ: 'ਜੀਓ ! ਦੋ ਵਾਰੀ ਅਗੇ ਘਰੋਂ ਖਿਆਲ ਕਰਕੇ ਆਇਆ ਹਾਂ, ਜੋ ਆਪਣੇ ਮਨ ਦੀ ਦਸ਼ਾ ਬਿਨੈ ਕਰਾਂਗਾ, ਪਰ ਕੁਝ ਸ਼ਰਮ, ਕੁਝ ਭਉ, ਕੁਝ ਸਤਿਕਾਰ ਕਰਕੇ ਹਿੰਮਤ ਨਹੀਂ ਪਈ। ਅਜ ਫੈਸਲਾ ਕਰਕੇ ਆਇਆ ਹਾਂ ਜੋ ਹਥ ਜੋੜਕੇ ਆਗਜ਼ਾ ਲੈਕੇ ਮਨ ਦੀ ਦਸ਼ਾ ਜ਼ਰੂਰ ਬਿਨੈ ਕਰਾਂਗਾ। ਮੇਰੇ ਕਿਤਨੇ ਸੁਭਾਗ ਹਨ ਕਿ ਆਪ ਜੀ ਨੇ ਆਪ ਹੀ ਪੁਛ ਲਿਆ ਹੈ। ਜਿਸ ਤਰ੍ਹਾਂ ਆਪ ਨੇ ਫੁਰਮਾਇਆ ਸੀ, ਦਾਸ ਬਾਣੀ ਦਾ ਪਾਠ ਕਰਦਾ ਹੈ, ਅੰਮ੍ਰਿਤ ਵੇਲੇ ਉਠਕੇ ਬੈਠ ਵੀ ਜਾਂਦਾ ਹੈ, ਆਪ ਦੇ ਹੁਕਮ ਅਨੁਸਾਰ ਨਾਮ ਜਪਣ ਦਾ ਯਤਨ ਵੀ ਕਰਦਾ ਹੈ, ਪਰ ਜੀਓ ਚਿੱਤ ਟਿਕਦਾ ਨਹੀਂ, ਬੜੀ ਕੋਸ਼ਸ਼ ਕਰਦਾ ਹਾਂ, ਮਨ ਕਾਬੂ ਨਹੀਂ ਆਂਦਾ। ਕਈ ਗੱਲਾਂ ਭੁੱਲੀਆਂ ਹੋਈਆਂ ਹੁੰਦੀਆਂ ਹਨ, ਜਿਨ੍ਹਾਂ ਦੀ ਲੋੜ ਹੁੰਦੀ ਹੈ, ਕਿਤਨਾ ਚਿਰ ਅੱਖਾਂ ਬੰਦ ਕਰਕੇ ਚੇਤੇ ਕਰਨ ਦਾ ਯਤਨ ਕਰੀਦਾ ਹੈ, ਚੇਤੇ ਨਹੀਂ ਆਉਂਦੀਆਂ। ਅੰਮ੍ਰਿਤ ਵੇਲੇ ਜਦੋਂ ਨਾਮ ਜਪਣ ਦੇ ਯਤਨ ਵਿਚ ਬੈਠਦਾ ਹਾਂ, ਉਹ ਵੀ ਚੇਤੇ ਆ ਜਾਂਦੀਆਂ ਹਨ ਤੇ ਮਨ ਓਧਰ ਲਗ ਜਾਂਦਾ ਹੈ। ਮੈਂ ਸਾਰੀ ਕੋਸ਼ਸ਼ ਕਰ ਚੁਕਾ ਹਾਂ, ਮਨ ਕਾਬੂ ਨਹੀਂ ਆਉਂਦਾ। ਫਿਰ ਉਦਾਸ ਹੋ ਜਾਂਦਾ ਹਾਂ। ਤੁਸੀਂ ਵੀ ਫੁਰਮਾਇਆ ਸੀ ਕਿ ਮਨ ਨੂੰ ਟਿਕਾਉ ਵਿਚ ਲਿਆਉਣ ਦਾ ਯਤਨ ਜ਼ਰੂਰੀ ਹੈ। ਗੁਰਬਾਣੀ ਵਿਚ ਵੀ ਥਾਂ ਪਰ ਥਾਂ ਹੁਕਮ ਹੈ ਕਿ ਏਕਾਗ੍ਰ ਚਿਤ ਹੋ ਕੇ ਬਾਣੀ ਪੜ੍ਹਨੀ ਚਾਹੀਦੀ ਹੈ। ਉਦਾਸ ਹੋਕੇ ਸੋਚਦਾ ਹਾਂ: ਜਦੋਂ ਮਨ ਟਿਕਦਾ ਨਹੀਂ, ਐਸੀ ਦਸ਼ਾ ਵਿਚ ਬਾਣੀ ਤੇ ਨਾਮ ਜਪਣ ਦਾ ਕੀ ਲਾਭ !'

ਆਪ ਜੀ ਨੇ ਫੁਰਮਾਇਆ: 'ਸਰਦਾਰ ਜੀ ! ਤੁਸੀਂ ਠੀਕ

ਆਖਦੇ ਹੋ, ਮਨ ਕਾਬੂ ਨਹੀਂ ਆਉਂਦਾ। ਬੜੇ ਬੜੇ ਰਿਸ਼ੀ, ਮੁਨੀ, ਘਾਲੀ, ਤਪੱਸਵੀ ਸਾਲਹਾਸਾਲ ਇਸ ਯਤਨ ਵਿਚ ਰਹੇ, ਤਦੋਂ ਕੁਝ ਕਿਣਕਾ ਭੋਰਾ ਕਾਮਯਾਬੀ ਹੋਈ। ਮੈਂ ਸੋਲਾਂ ਆਨੇ ਆਪ ਦੇ ਨਾਲ ਮੁਤਫਿਕ ਹਾਂ; ਸਤਿਗੁਰ ਜੀ ਦਾ ਵਾਕ ਵੀ ਹੈ:-

'ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥'

[ਗਉੜੀ ਮ: ੫, ਥਿਤੀ-੧੦

ਮਗਰ ਮੈਂ ਇਕ ਗੱਲ ਵਿਚ ਆਪ ਦੇ ਨਾਲ ਮੁਤਫਿਕ ਨਹੀਂ ਕਿ ਮਨ ਕਾਬੂ ਨਹੀਂ ਆਉਂਦਾ, ਇਸ ਕਰਕੇ ਨਾਮ ਬਾਣੀ ਹੀ ਛਡ ਦੇਣੀ ਚਾਹੀਦੀ ਹੈ। ਨਾ ਭਾਈ! ਦਿਲ ਟਿਕੇ ਨਾ ਟਿਕੇ, ਨਾਮ ਬਾਣੀ ਨਹੀਂ ਛੱਡਣੀ। ਜੋ ਲਗੇ ਰਹਿਣਗੇ, ਉਨ੍ਹਾਂ ਲਈ ਹੀ ਉਹ ਸਮਾਂ ਆਵੇਗਾ ਜਦੋਂ ਮਨ ਦਾ ਟਿਕਾਉ ਵੀ ਪ੍ਰਾਪਤ ਹੋ ਜਾਵੇਗਾ। ਜੋ ਟੁਰੇ ਰਹਿਣਗੇ, ਭਾਵੇਂ ਮੱਧਮ ਚਾਲ ਹੀ ਸਹੀ, ਉਨ੍ਹਾਂ ਦੇ ਹੀ ਮਨਜ਼ਲੇ-ਮਕਸੂਦ ਤੇ ਪਹੁੰਚਣ ਦੀ ਆਸ ਹੋ ਸਕਦੀ ਹੈ। ਜਿਨ੍ਹਾਂ ਨੇ ਰਸਤਾ ਹੀ ਛੋੜ ਦਿੱਤਾ ਉਹ ਤਾਂ ਫਿਰ ਸਦਾ ਲਈ ਘੁੱਸ ਗਏ। ਸਰਦਾਰ ਜੀ! ਦਿਲ ਟਿਕੇ ਨਾ ਟਿਕੇ 'ਨਾਮ' ਜਾਰੀ ਰਹੇ। ਇਕ ਮਿਸਾਲ ਚੇਤੇ ਆਈ ਹੈ; ਸੁਣ ਲਵੋ ਜੇ ਆਪ ਨੂੰ ਪਸਿੰਦ ਆਵੇ ਤਦ ਇਸ ਪਰ ਅਮਲ ਕਰ ਦੇਖੋ। ਇਕ ਘੋੜਾ ਬੜਾ ਅੱਥਰਾ ਸੀ, ਕੋਚਵਾਨ ਨੇ ਬੜੇ ਯਤਨ ਕੀਤੇ, ਪਰ ਕਾਬੂ ਨਾ ਆਵੇ। ਅਖੀਰ ਕੋਚਵਾਨ ਨੇ ਹਾਰਕੇ ਥਾਨ ਪਰ ਬੰਨ੍ਹ ਦਿਤਾ ਤੇ ਪਿਛਾੜੀਆਂ ਪਾਕੇ ਕੱਸ ਦਿਤਾ। ਮਗਰ ਫਿਰ ਵੀ ਉਹ ਅਗਲੇ ਪੈਰ ਜ਼ਮੀਨ ਪਰ ਮਾਰੇ, ਹਿਣਕੇ, ਤੰਗ ਕਰੇ। ਕੋਚਵਾਨ ਡਾਢਾ ਤੰਗ ਆਇਆ। ਕੋਈ ਸਜਣ ਜਾ ਰਿਹਾ ਸੀ ਉਸ ਨੇ ਦੇਖਕੇ ਕੋਚਵਾਨ ਨੂੰ ਕਿਹਾ: ਇਹ ਘੋੜਾ ਬੜਾ ਅੱਥਰਾ ਹੈ; ਨਾ ਆਪ ਆਰਾਮ ਕਰਦਾ ਹੈ ਨਾ ਤੈਨੂੰ ਆਰਾਮ ਕਰਨ ਦੇਂਦਾ ਹੈ, ਸਗੋਂ ਆਂਢੀਆਂ ਗਵਾਂਢੀਆਂ ਨੂੰ ਵੀ ਨਹੀਂ ਟਿਕਣ ਦੇਂਦਾ; ਮੇਰਾ ਖਿਆਲ ਹੈ ਕਿ ਹੁਣ ਬਹੁਤਾ ਜੋ ਤੰਗ ਕਰ ਰਿਹਾ ਹੈ,ਇਹ ਆਪ ਨੇ ਜੋ ਪਿਛਾੜੀਆਂ ਪਾਕੇ ਕੱਸ ਦਿਤਾ

ਹੈ, ਇਸ ਲਈ ਦੁਖੀ ਹੋ ਰਿਹਾ ਹੈ। ਇਹ ਫਿਰਨਾ ਚਾਹੁੰਦਾ ਹੈ, ਇਹ ਭ੍ਰਮਣ ਕਰਨਾ ਚਾਹੁੰਦਾ ਹੈ। ਮੇਰਾ ਖਿਆਲ ਹੈ, ਤੁਸੀਂ ਇਸ ਦੀਆਂ ਪਿਛਾੜੀਆਂ ਖੋਹਲ ਦੇਵੋ, ਪਰ ਪਿਛਾੜੀਆਂ ਖੋਹਲਣ ਥੀਂ ਪਹਿਲੇ ਕਿੱਲਾ ਮਜ਼ਬੂਤ ਕਰ ਲੈਣਾ ਹਾਂ ਭਾਈ! ਪੂਰੀ ਤਸੱਲੀ ਕਰਕੇ ਕਿੱਲਾ ਪੱਕਾ ਕਰ ਲੈਣਾ; ਐਸਾ ਨਾ ਹੋਵੇ, ਤੁਸੀਂ ਪਿਛਾੜੀਆਂ ਖੋਹਲ ਦੇਵੋ ਤੇ ਇਹ ਕਿੱਲਾ ਤੁੜਾ ਜ਼ਾਵੇ; ਫਿਰ ਤਾਂ ਗਿਆ, ਕਈਆਂ ਨੂੰ ਸੱਟ ਫੇਟ ਲਾਵੇਗਾ। ਜਾਣੇ ਗੁਰੂ, ਫਿਰ ਆਪ ਦੇ ਕਾਬੂ ਆਵੇ ਤੇ ਕਿਸ ਤਰ੍ਹਾਂ ਆਵੇ। ਇਸ ਲਈ ਤਾਕੀਦ ਨਾਲ ਆਖਦਾ ਹਾਂ ਕਿ ਪੂਰੀ ਤਸੱਲੀ ਨਾਲ ਪਹਿਲੋਂ ਕਿੱਲਾ ਪੱਕਾ ਕਰ ਲੈਣਾ। ਫਿਰ ਜੇ ਇਹ ਕਿੱਲੇ ਦੇ ਇਰਦ ਗਿਰਦ ਫਿਰਦਾ ਹੈ ਤਦ ਫਿਰਨ ਦਿਓ, ਆਪ ਦਾ ਕੀ ਨੁਕਸਾਨ ਹੈ। ਇਸ ਦੀ ਖੁਸ਼ੀ ਫਿਰਨ ਵਿਚ ਹੈ। ਕਿੱਲੇ ਦੇ ਇਰਦ ਗਿਰਦ ਫਿਰਦਾ ਰਹਵੇ ਕਿਸੇ ਵੇਲੇ ਇਸੇ ਕਿੱਲੇ ਤੇ ਹੀ ਇਹਟਿਕਾਉ ਬੀ ਪਾ ਲਵੇਗਾ।'

ਆਪ ਜੀ ਨੇ ਇਹ ਮਿਸਾਲ ਸੁਣਾਕੇ ਸਰਦਾਰ ਜੀ ਨੂੰ ਪੁਛਿਆ: 'ਸਰਦਾਰ ਜੀ ਕੁਝ ਸਮਝਿਆ ਜੇ?' ਅਗੋਂ ਉਹਨਾਂ ਨੇ ਕਿਹਾ:-'ਜੀਉ ਇਸ਼ਾਰਾ ਤਾਂ ਸਮਝਿਆ ਹੈ ਪਰ ਕ੍ਰਿਪਾ ਕਰਕੇ ਖੋਹਲ ਕੇ ਸਮਝਾਵੋ।' ਆਪ ਨੇ ਫੁਰਮਾਇਆ: 'ਸਿਖ ਆਪਣੇ ਮਨ ਨੂੰ ਗੁਰੂ ਨਾਨਕ ਦੇ ਚਰਨਾਂ ਨਾਲ ਬੰਨ੍ਹ ਦੇਵੇ। ਜੇ ਮਨ ਗੁਰੂ ਨਾਨਕ ਜੀ ਦੇ ਚਰਨਾਂ ਦੇ ਇਰਦ ਗਿਰਦ ਫਿਰਦਾ ਹੈ ਤਾਂ ਫਿਰਨ ਦੇਵੇ। ਵਡੇ ਭਾਗ ਹੋਣਗੇ ਜੇ ਮਨ ਗੁਰੂ ਨਾਨਕ ਜੀ ਦੇ ਚਰਨਾਂ ਦੇ ਇਰਦ ਗਿਰਦ ਫਿਰੇਗਾ। ਮਨ ਦੀ ਬਨਾਵਟ ਹੀ ਐਸੀ ਹੈ, ਇਸ ਨੇ ਭ੍ਰਮਨ ਜ਼ਰੂਰ ਕਰਨਾ ਹੈ; ਸੋ ਮਨ ਦਾ ਸੁਭਾਵ ਵੀ ਕਾਇਮ ਰਿਹਾ। ਅੱਗੇ ਜਿੱਥੇ ਬੁਰੇ ਖਿਆਲ ਸੋਚਦਾ ਸੀ; ਭੈੜੇ ਪਾਸੇ ਜਾਂਦਾ ਸੀ,ਜਗਾ ਜਗਾ ਟੱਕਰਾਂ ਮਾਰਦਾ ਸੀ ਓਧਰੋਂ ਹਟਕੇ ਹੁਣ ਜੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੇ ਇਰਦ ਗਿਰਦ ਘੁੰਮਦਾ ਰਹਵੇ, ਤਦ ਕਿਤਨੀ ਖੁਸ਼ੀ ਦੀ ਗਲ ਹੈ। ਗੁਰੂ ਕੇ ਸਿਖ ਜਿਨਾਂ ਨੂੰ ਮਨ ਦੀ ਚੰਚਲਤਾ ਦੀ ਏਹ ਖੇਚਲ

ਵਾਪਰਦੀ ਹੈ, ਓਹ ਜਦੋਂ ਨਾਮ ਜਪਣ ਬੈਠਣ, ਮੂੰਹ ਥੀ ਤਾਂ ਨਾਮ ਜਪਣ ਤੇ ਮਨ ਗੁਰੂ ਨਾਨਕ ਦੀ ਹਜ਼ੂਰੀ ਵਿਚ ਸੇਵਾ ਵਿਚ ਰਹੇ, ਜੈਸਾ ਕਿ ਕਦੀ ਤਾਂ ਪਿਆਰੇ ਗੁਰੂ ਨਾਨਕ ਜੀ ਲਈ ਪ੍ਰਸ਼ਾਦ ਤਿਆਰ ਕਰਕੇ ਥਾਲ ਪ੍ਰੋਸਕੇ ਮਾਲਕ ਦੇ ਅੱਗੇ ਰਖੇ, ਕਦੀ ਗੁਰੂ ਨਾਨਕ ਦੇ ਦਰ ਮਨ ਝਾੜੂ ਦੇ ਰਿਹਾ ਹੋਵੇ ਤੇ ਕਦੀ ਗੁਰੂ ਨਾਨਕ ਜੀ ਦੇ ਚਰਨ ਕਵਲ ਘੁੱਟ ਰਿਹਾ ਹੋਵੇ। ਇਉਂ ਕਰਦਿਆਂ ਸਮਾਂ ਆਵੇਗਾ ਜਦੋਂ ਮਨ ਨਿਰੋਲ ਗੁਰੂ ਦੀ ਹਜ਼ੂਰੀ ਵਿਚ ਟਿਕ ਜਾਵੇਗਾ ਹੋਰ ਕਿਸੇ ਪਾਸੇ ਨਹੀਂ ਦੌੜੇਗਾ। ਸਰਦਾਰ ਜੀ!ਇਸ ਤ੍ਰੀਕੇ ਲਈ ਵੀ ਯਤਨ ਦੀ ਲੋੜ ਹੈ ਕਰ ਦੇਖੋ ਸ਼ਾਇਦ ਮਨ ਸੁਖੀ ਹੋ ਜਾਵੇ।'

ਇਹ ਉਪਦੇਸ਼ ਉਹ ਸਰਦਾਰ ਜੀ ਲੈਕੇ ਡਾਢੇ ਸ਼ੁਕਰ ਵਿਚ ਆਏ। ਉਹਨਾਂ ਦੇ ਨੇਤ੍ਰਾਂ ਵਿਚ ਸ਼ੁਕਰ ਦੇ ਭਾਵ ਦੇ ਪਾਣੀ ਦੇ ਟੇਪੇ ਸਨ। ਦਾਸ ਨੂੰ ਤੇ ਬਹੁਤੇ ਸਜਣਾਂ ਨੂੰ ਇਹ ਖੇਚਲ ਵਾਪਰਦੀ ਹੈ; ਕੋਈ ਭਾਗਾਂ ਵਾਲੀ ਆਤਮਾ ਹੋਵੇਗੀ ਜਿਸ ਦਾ ਮਨ ਗੁਰੂ ਦੇ ਚਰਨਾਂ ਨਾਲ ਜੁੜਕੇ ਟਿਕ ਜਾਂਦਾ ਹੋਵੇ। ਸਾਨੂੰ, ਜਿਨ੍ਹਾਂ ਨੂੰ ਇਹ ਖੇਚਲ ਵਾਪਰਦੀ ਹੈ ਇਹ ਨੁਸਖਾ ਵਰਤਕੇ ਦੇਖਾਏ, ਸੋਲਾਂ ਆਨੇ ਯਕੀਨ ਹੈ ਕਿ ਸੁਖ ਹੋਵੇਗਾ। ਇਸੇ ਸੰਬੰਧ ਵਿਚ ਸਤਿਕਾਰ ਯੋਗ ਗੁਰਮੁਖ ਜੀਦਾ ਆਪਣਾ,ਕਿਸੇ ਸੱਜਣ ਵਲ ਲਿਖਿਆ,ਇਕ ਪੱਤ੍ਰ ਇਸ ਪ੍ਰਕਾਰ ਹੈ:–

"ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ॥

ਸੁਆਦ ਨਹੀਂ ਆਂਵਦਾ ਤਾਂ ਗੁਰੂ ਜਾਣੇ ਜੋ ਸੁਆਦ ਨਹੀਂ ਦੇਂਦਾ। 'ਜ਼ਿਮੀਂਦਾਰ ਤਾਂ ਬੂਟੇ ਲਾ ਦੇਂਦਾ ਹੈ ਰਸ ਚੰਦ੍ਰਮਾਂ ਦੀਆਂ ਕਿਰਨਾਂ ਪਾਂਦੀਆਂ ਹਨ' ਐਸਾ ਸਿਆਣੇ ਆਖਦੇ ਹਨ। ਬੰਦੇ ਦਾ ਧਰਮ ਭਜਨ ਕਰਨਾ ਹੈ,ਅਰ ਦਰੁਸਤ ਜੁਗਤ ਨਾਲ, ਸਤਿਸੰਗ ਦੇ ਆਸਰੇ; ਰਸ ਵਾਹਿਗੁਰੂ ਦੇ ਵੱਸ ਹੈ। ਸਾਡਾ ਅਜੇ ਰਸ ਦਾ ਹੱਕ ਕਿੱਥੇ ਹੈ! ਰਸ ਦਾ ਤਾਂ ਕਦੇ ਕਦੇ ਗੁਰੂ ਝਲਕਾਰਾ ਦੇ ਦੇਂਦਾ ਹੈ ਕਿ ਬੱਚੇ ਡੋਲ ਨਾ ਜਾਣ।

ਅਜੇ ਤਾਂ ਜੁੱਧ ਹੈ। ਨਾਮ ਦੇ ਗੋਲੇ ਮਾਰਕੇ ਮਾਯਾ ਦੇ, ਮੈਲ ਦੇ, ਘਬਰਾ ਦੇ। ਮੋਰਚੇ ਤੋੜਨੇ ਹਨ। ਦਬਾ ਦਬ ਗੋਲੇ ਬਰਸਦੇ ਰਹਿਣ ਤੇ ਵੈਰੀ ਦੇ ਕਿੰਗਰੇ ਢਹਿੰਦੇ ਰਹਿਣ। ਜੁੱਧ ਕੀ ਤੇ ਰਸ ਕੀ? ਜੁੱਧ ਵਿਚ ਬੀਰ ਰਸ ਚਾਹੀਦਾ ਹੈ, ਕਿ ਹਾਂ ਅਸਾਂ ਮਾਰਨਾ ਹੈ ਤੇ ਜ਼ਰੂਰ ਫਤਹ ਪਾਉਣੀ ਹੈ। ਬੱਸ ਗੁਰੂ ਤੇ ਭਰੋਸਾ ਰੱਖਕੇ ਤੋਪਾਂ ਚਲਦੀਆਂ ਰਹਿਣ,ਫਤਹ ਪਾਕੇ ਫੇਰ 'ਰਾਮ ਰਾਜ' ਦੇ ਰਸ ਭੋਗਾਂਗੇ। ਐਦਾਂ ਸਿਆਣੇ ਕਹਿੰਦੇ ਹਨ। ਅੱਗੇਤੁਸੀਂ ਸਿਆਣੇ ਹੋ।ਸਿਪਾਹੀ ਦਾ ਕੰਮ ਤਾਂ ਲੜਨਾ ਹੈ।"

---o---

## ੧੦.

## ਧੰਨ ਲਿਖਾਰੀ!

{ ਸਰਦਾਰ ਖੁਸ਼ਹਾਲ ਸਿੰਘ ਜੀ 'ਚਰਨ', ਪ੯-ਸਾਊਥ ਵਿਨੈ ਨਗਰ, ਨਵੀਂ ਦਿੱਲੀ }

ਸਤਿਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀਆਂ ਰਚੀਆਂ ਮਨੋਹਰ ਪੁਸਤਕਾਂ ਪੰਜਾਬੀ ਸਾਹਿੱਤ ਵਿਚ ਇਕ ਖਾਸ ਦਰਜਾ ਰਖਦੀਆਂ ਹਨ ਅਤੇ ਇਹਨਾਂ ਦੀ ਵਿਚਾਰ ਲਈ ਆਮ ਦੁਨਿਆਵੀ ਦ੍ਰਿਸ਼ਟੀਕੋਣ ਕਾਫੀ ਨਹੀਂ। ਧਾਰਮਕ ਟ੍ਰੈਕਟਾਂ ਤੋਂ ਲੈ ਕੇ ਗੁਰਬਾਣੀਦੇ ਟੀਕਿਆਂ ਦੀ ਸੇਵਾ ਤਕ ਲਗ ਪਗ ਤ੍ਰੇਹਠ ਸਾਲ ਆਪ ਦੀ ਗੁਰੂ ਦਰੋਂ ਵਰੋਸਾਈ ਲੇਖਣੀ ਗੁਰਮਤ ਦੀ ਵਜਾਖਯਾ ਕਰਦੀ ਰਹੀ। ਕਵਿਤਾ ਤੇ ਵਾਰਤਕ ਦੇ ਪ੍ਰਸਿੱਧ ਸ਼ਾਹਕਾਰ ਰਚੇ ਅਤੇ ਦੇਸ਼ ਬਦੇਸ਼ ਜਿੱਥੇ ਜਿੱਥੇ ਇਹਨਾਂ ਦੀ ਸੋਅ ਪਹੁੰਚੀ, ਓਥੇ ਓਥੇ ਸਤਿਕਾਰ ਦੀਆਂ ਨਜ਼ਰਾਂ ਉੱਚੀਆਂ ਹੋਈਆਂ, ਇਹ ਦੇਖਣ ਲਈ ਕਿ ਇਹ ਕਿਸ ਸਾਹਿੱਤਕਾਰ ਦੀਆਂ ਰਚਨਾਵਾਂ ਹਨ। ਰੁਚੀਆਂ ਦੇ ਫਰਕ

ਨਾਲ, ਕਿਰਤ ਦੀ ਕਦਰ-ਕੀਮਤ ਘੱਟ ਵੱਧ ਹੋ ਜਾਣੀ ਸੁਭਾਵਕ ਹੈ ਅਤੇ ਹੋ ਸਕਦਾ ਹੈ ਕਿ ਰੁਮਾਂਚਕ ਭਾਵਨਾਂ ਜਾਂ ਹੋਰ ਖਿਆਲਾਂ ਤੋਂ ਉਪਜਿਆ ਸਾਹਿੱਤ ਵੀ ਕਿਸੇ ਤਬਕੇ ਦੀ ਦਾਦ ਲੈ ਲਵੇ; ਪਰ ਭਾਈ ਸਾਹਿਬ ਦੀਆਂ ਲਿਖਤਾਂ ਹੋਰ ਦਾਤਾਂ ਹਨ, ਜਿਨ੍ਹਾਂ ਦਾ ਮੁੱਲ ਕੋਈ ਵਿਰਲੀ ਵਜਕਤੀ ਹੀ ਪਾ ਸਕਦੀ ਹੈ, ਜਿਵੇਂ ਕਿ ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ ਯਾ ਪ੍ਰੋਫੈਸਰ ਪੂਰਨ ਸਿੰਘ ਜੀ, ਜਿਨ੍ਹਾਂ ਆਪ ਜੀ ਦੀਆਂ ਰਚਨਾਵਾਂ ਨੂੰ ਆਪ ਦੇ ਜੀਵਨ ਵਿਚੋਂ, ਅਤੇ ਜੀਵਨ ਨੂੰ ਰਚਨਾਵਾਂ ਵਿਚੋਂ ਅਪਣੀ ਅੱਖੀਂ ਵੇਖਿਆ। ਕੋਈ ਆਮ ਪੜ੍ਹਚੋਲ ਆਪ ਜੀ ਦੀ ਸਾਹਿੱਤਕ ਦਾਤ ਨੂੰ ਜਾਂਚਣ ਤੋਲਣ ਦੀ ਸਮਰੱਥਾ ਨਹੀਂ ਰਖਦੀ।

ਵੈਸੇ ਵੇਖਣ ਲਗੀਏ ਤਾਂ ਆਪ ਜੀ ਦੀਆਂ ਰਚਨਾਵਾਂ ਮਾਨੋਂ ਅਥਾਹ ਸਾਗਰ ਹਨ। ਬਹੁੱਲਤਾ ਤੇ ਡੂੰਘਾਈ ਦਾ ਕੋਈ ਅੰਤ ਨਹੀਂ। ਜਿੰਨਾਂ ਇਹਨਾਂ ਨੂੰ ਖੋਲ੍ਹੀਏ, ਓਨਾਂ ਹੀ ਸਿੱਪੀਆਂ ਵਾਂਗ, ਅੱਖਰਾਂ ਵਿਚ ਵਲ੍ਹੇਟੇ ਮੋਤੀਆਂ-ਤੁੱਲ ਅਰਥ-ਭਾਵ ਲੱਭ ਸਕਦੇ ਹਨ। ਕਾਵਜ-ਰਚਨਾਂ ਹੈ ਤਾਂ ਕਮਾਲ। ਵਾਰਤਕ ਲਿਖਤ ਹੈ ਤਾਂ ਬੇਮਿਸਾਲ। ਹਰ ਚੀਜ਼ ਇਕ ਅਲੌਕਿਕ ਕਲਮ ਦੀ ਕਰਾਮਾਤ ਦਿੱਸਦੀ ਹੈ। ਪਤਾ ਨਹੀਂ ਸਾਗਰ ਨੂੰ ਗਾਗਰ ਵਿਚ ਭਰਨ ਦਾ ਜਤਨ ਕਿੰਨੀ ਦੂਰ ਤਕ ਜਾਵੇ।

'ਗੁਰ ਨਾਨਕ ਚਮਤਕਾਰ', 'ਗੁਰ ਕਲਗੀਧਰ ਚਮਤਕਾਰ' ਅਤੇ 'ਅਸ਼ਟ ਗੁਰ ਚਮਤਕਾਰ' ਸਚਮੁਚ ਦੇ 'ਚਮਤਕਾਰ' ਹਨ। ਇਤਿਹਾਸ ਤੇ ਗੁਰਬਾਣੀ ਦੇ ਚਾਨਣ ਵਿਚ ਲਿਖੇ ਗਏ ਇਹ ਸਾਖੀਆਂ ਦੇ ਸੰਗ੍ਰਹਿ ਗੁਰੂ ਸਾਹਿਬਾਂ ਦਾ ਜੀਵਨ ਦਰਸਾਂਦੇ ਹਨ। 'ਦੋਦੋ ਰਾਣੀ' ਦੇ ਪ੍ਰਸੰਗ ਵਿਚ ਆਪ ਜੀ ਦੀ ਵਾਰਤਕ ਦੀ ਇਕ ਵੰਨਗੀ ਏਸ ਤਰ੍ਹਾਂ ਹੈ:–

'ਇਕ ਚਮਤਕਾਰ ਵੱਜਾ, ਕੋਈ ਲਿਸ਼ਕਾਰ ਆਯਾ,
ਚੰਦ ਸੂਰਜ ਵਰਗਾ, ਨਾ, ਹੋਰਵੇਂ ਦਾ, ਨਾਲ ਕੋਈ ਕੜਾਕਾ

ਜਿਹਾ ਕਾਲਜੇ ਨੂੰ ਪੁੜਿਆ,ਸਿਰ ਨੂੰ ਚੱਕਰ ਜਿਹਾ ਆਇਆ, ਘੁੰਮ ਘੁਮਾਈ ਹੋਈ: ਕੋਈ ਬੇਸੁਧੀ ਆਈ, ਪਰ ਬੇਹੋਸ਼ੀ ਵਰਗੀ ਨਾ, ਐਉਂ ਜਿਉਂ ਸੋਚ ਫਿਕਰ ਨੱਠ ਗਿਆ ਹੈ। ਕੋਈ ਹਨੇਰਾ ਫਿਰਿਆ, ਅੰਧਕਾਰ ਵਾਂਙੂ ਨਾ, ਪਰ ਜਿਕੂੰ ਸੂਰਜ ਤੇ ਤੱਕਿਆਂ ਕੁਝ ਨਹੀਂ ਦਿੱਸਦਾ। ਕਾਕੀ ਦੇ ਮੂੰਹੋਂ ਬੇਵਸਾ ਏਸ ਬੇਸੁਧੀ ਵਿਚ, ਏਸ ਝਲਕਾਰੇ ਵਿਚ ਨਿਕਲਿਆ:– ਵਾਹਿਗੁਰੂ

ਮੂੰਹ ਤੋਂ ਜੀਭ ਤੋਂ ਨਿਕਲਿਆ ਵਾਹਿਗੁਰੂ
ਲੂੰ ਲੂੰ ਤੋਂ ਨਿਕਲਿਆ ਵਾਹਿਗੁਰੂ
ਅੰਦਰ ਹੋਇਆ ਵਾਹਿਗੁਰੂ
ਅੰਦਰ ਰਹਿ ਗਿਆ ਵਾਹਿਗੁਰੂ
ਅੰਦਰ ਆਤਮੇ ਹੋ ਗਿਆ ਵਾਹਿਗੁਰੂ

[ਸ੍ਰੀ ਗੁਰ ਨਾਨਕ ਚਮਤਕਾਰ, ਉਤਾਰਧ-੭

ਲਿਖਤ ਵਿਚ ਕਿੰਨੀ ਖਿੱਚ ਤੇ ਭਾਵੁਕਤਾ ਹੈ। ਅੱਖਰ ਅੱਖਰ ਇਕ ਅੱਖਰ ਬਣ ਗਿਆ ਹੈ–ਵਾਹਿਗੁਰੂ ! ਵਾਹਿਗੁਰੂ ! 'ਦੋਦੋ ਰਾਣੀ' ਦਾ ਲੂੰ ਲੂੰ ਇਕ ਯਾਦ ਅਤੇ ਪਿਆਰ ਦਾ ਰੂਪ ਹੋ ਗਿਆ ਲਗਦਾ ਹੈ–ਵਾਹਿਗੁਰੂ ! ਵਾਹਿਗੁਰੂ ! ਅੰਦਰ ਬਾਹਰ ਫਿਜ਼ਾਵਾਂ ਵਿਚ ਇਕ ਮਿਕ ਹੋਇਆ ਇਕ ਸ਼ਬਦ ਹੈ, ਇਕ 'ਓ' ਹੈ – ਵਾਹਿਗੁਰੂ ! ਵਾਹਿਗੁਰੂ !

ਚਮਤਕਾਰਾਂ ਵਿਚ ਥਾਂ ਥਾਂ ਵਾਰਤਕ ਦਾ ਕਮਾਲ ਦਿੱਸ ਆਉਂਦਾ ਹੈ। ਕੀ ਕੀ ਲਿਖਿਆ ਜਾਏ ਤੇ ਕਿਸ ਹੱਦ ਤਕ ?

ਮਹਾਂ-ਕਾਵਜ 'ਰਾਣਾ ਸੂਰਤ ਸਿੰਘ' ਇਕ ਕਾਵਿ-ਕਹਾਣੀ ਹੈ। ਇਸ ਪੁਸਤਕ ਦੀ ਸਾਰੀ ਰਚਨਾਂ–ਕਰੀਬ ਚੌਦਾਂ ਸੌ ਸਤਰਾਂ– ਸਿਰਖੰਡੀ ਛੰਦ ਵਿਚ ਹੈ। ਰਾਣੀ ਰਾਜ ਕੌਰ ਦਾ ਪਤੀ-ਪਿਆਰ, ਰਾਣਾ ਸੂਰਤਸਿੰਘ ਦੇ ਧਰਮ-ਯੁਧ ਵਿਚ ਸ਼ਹਾਦਤ ਪਾਉਣ ਤੋਂ ਬਾਦ, ਵਿਛੋੜੇ ਵਿਚ ਬਿਰਹੋਂ ਰੂਪ ਹੋਇਆ ਸਤਿਸੰਗ ਦਾ ਆਸਰਾ ਲੈ ਕੇ

ਵਾਹਿਗੁਰੂ-ਪ੍ਰੇਮ ਵਿਚ ਲੀਨ ਹੋ ਜਾਂਦਾ ਹੈ । ਇਹ ਵਿਥਿਆ ਇਸ਼ਕ ਮਜਾਜ਼ੀ ਨੂੰ ਦੈਵੀ ਛੁਹ ਦੇਕੇ ਇਸ਼ਕ ਹਕੀਕੀ ਦਾ ਰੂਪ ਦੇ ਦੇਂਦੀ ਹੈ। ਕਵੀ ਦੀ ਕਲਪਣਾ, ਰਾਣੀ ਦੀ ਮਿਲਣ-ਸਿੱਕ ਵਿਚ, ਅਨੰਤ ਵਲ ਬਾਹਵਾਂ ਉਲ੍ਹਾਰਦੀ ਹੈ ਅਤੇ ਦਰਸ਼ਨ-ਦਾਤ ਮੰਗਦੀ ਹੈ । ਇਸ ਪਰਵਾਜ਼ ਨੂੰ ਅੱਖਰਾਂ ਵਿਚ ਕਿਵੇਂ ਚਿਤ੍ਰਿਆ ਜਾਏ ? ਕਿਧਰੇ ਸੁਰਤ-ਉਡਾਰੀ ਕਵਿਤਾ ਨੂੰ ਜਨਮ ਦੇਂਦੀ ਹੈ ਤੇ ਕਿਧਰੇ ਕਵਿਤਾ ਅਜਿਹੇ ਪੱਧਰ ਤੇ ਹੈ ਕਿ ਸੁਰਤ ਉਸ ਦੀ ਉਚਾਈ ਨੂੰ ਨਹੀਂ ਪਹੁੰਚ ਸਕਦੀ।

ਇਹ ਆਖ ਦੇਣਾ ਕਿ 'ਬਾਬਾ ਨੌਧ ਸਿੰਘ ਬੜੀ ਸਫਲ ਪੁਸਤਕ ਹੈ' ਕਾਫੀ ਨਹੀਂ। ਬਹੁਤ ਕੁਛ ਹੋਰ ਕਹਿਣਾ ਬਣਦਾ ਹੈ। ਇਕ ਜਵਾਨ ਵਿਧਵਾ, ਦਰ ਦਰ ਧੱਕੇ ਖਾਂਦੀ, ਨਿਰਾਸਤਾਈਆਂ ਤੋਂ ਤੰਗ ਆਕੇ ਡੁਬ ਮਰਨ ਦਾ ਹੀਲਾ ਕਰਦੀ ਹੈ। ਇਕ ਗੁਰਮੁਖ ਗੁਰਸਿਖ ਬਚਾਂਦਾ ਹੈ ਅਤੇ ਜ਼ਿੰਦਗੀ ਦੇ ਨਾਲ ਜੀਅ-ਦਾਨ ਭੀ ਦੇਂਦਾ ਹੈ। ਅਭਾਗਣ 'ਜਮਨਾਂ' ਸੁਭਾਗ ਬਣਦੀ ਹੈ ਅਤੇ ਆਸ ਅੰਦਰ ਜੀਅ ਉਠਦੀ ਹੈ। ਏਸ ਪੁਸਤਕ ਨੇ ਇਕ ਅਹੱਲ ਮੁਸ਼ਕਲ ਦਾ ਹੱਲ ਲੱਭਾ ਹੈ ਅਤੇ ਕਈਆਂ ਅਭਾਗਣਾਂ ਨੂੰ ਸੁਭਾਗ ਜੀਵਨ ਬਖਸ਼ੇ ਹਨ। ਨਾਮ ਸਿਮਰਨ ਦੀ ਔਖਧਿ ਅਜਰ ਦੁਖ ਨੂੰ ਜਰਨ ਯੋਗ ਬਣਾ ਦੇਂਦੀ ਹੈ ਅਤੇ ਹੈਰਾਨ ਕਰਨ ਵਾਲੀ ਸਹਿਣ ਸ਼ਕਤੀ ਪ੍ਰਦਾਨ ਕਰਦੀ ਹੈ। 'ਸੁਭਾਗ' ਨਿਆਸਰਾ ਹੈ, ਬਾਬਾ ਨੌਧ ਸਿੰਘ ਦੇ ਘਰ ਆਸਰਾ, ਪਿਆਰ ਅਤੇ ਸਤਿਸੰਗ ਮਿਲਦਾ ਹੈ । ਬਾਬੇ ਦੇ ਅਮਲੀ ਜੀਵਨ ਵਿਚੋਂ ਸਿਖੀ ਆਦਰਸ਼ ਦੀ ਸੰਥਜਾ ਮਿਲਦੀ ਹੈ । ਬਾਬੇ ਦੇ ਦੀਨ ਦੀ ਵਰਤੋਂ ਤਿੰਨ ਗੱਲਾਂ ਵਿਚ ਹੈ:—

ਕਿਰਤ ਕਰਨੀ, ਵੰਡ ਛਕਣਾ ਤੇ
ਨਾਮ ਜਪਣਾ।

ਇਹ ਪੁਸਤਕ ਕਿਵੇਂ ਸ਼ੁਰੂ ਹੁੰਦੀ ਹੈ ? ਪਹਿਲੇ ਕਾਂਡ ਦੀਆਂ ਪਹਿਲੀਆਂ ਸਤਰਾਂ ਵਾਰਤਕ ਕਮਾਲ ਦਾ ਨਮੂਨਾ ਹਨ।

'ਸੁੰਦਰੀ', 'ਬਿਜੈ ਸਿੰਘ' ਅਤੇ 'ਸਤਵੰਤ ਕੌਰ' ਇਤਿਹਾਸਕ

ਕਹਾਣੀਆਂ ਹਨ ਜਿਨ੍ਹਾਂ ਵਿਚ ਬਹਾਦਰੀ, ਕੁਰਬਾਨੀ, ਸੇਵਾ, ਧਰਮ ਦਾ ਨਿਰਬਾਹ ਅਤੇ ਕਰੜੀਆਂ ਔਕੜਾਂ ਵਿਚ ਚੜ੍ਹਦੀ ਕਲਾ ਦੇ ਬ੍ਰਿਤਾਂਤ ਹਨ। ਇਨ੍ਹਾਂ ਪੁਸਤਕਾਂ ਦੇ ਲਿਖਣ ਦਾ ਉਪਰਾਲਾ ਕਿਵੇਂ ਹੋਇਆ? ਆਪ ਜੀ ਲਿਖਦੇ ਹਨ:-

> ਕੌਮ ਦੀ ਹਾਲਤ ਬੜੀ ਗਿਰਾਵਟ ਵਿਚ ਹੈ ਤੇ ਇਹ ਇਕ ਤਰਲਾ ਹੈ ਕਿ ਕਿਵੇਂ ਪੁਰਾਤਨ ਹਾਲਾਤ ਵਾਚਕੇ ਕੌਮ ਵਿਚ ਉਤਸ਼ਾਹ ਭਰੇ ਤੇ ਇਸ ਵਿਚ ਜੀਵਨ ਦੀ ਰੌ ਰੁਮਕ ਪਵੇ। [ਛਮਕਾ ਬਿਜੈ ਸਿੰਘ

ਇਹ ਯਤਨ ਕਿੰਨਾ ਕਾਮਯਾਬ ਹੋਇਆ ਇਹ ਦੱਸਣ ਦੀ ਲੋੜ ਨਹੀਂ ਭਾਸਦੀ। ਪੰਥ ਵਿਚ ਜੋ ਪ੍ਰਚਾਰ ਦੀ ਸੇਵਾ ਇਨ੍ਹਾਂ ਪੁਸਤਕਾਂ ਨੇ ਕੀਤੀ ਓਹ ਬਿਆਨ ਤੋਂ ਬਾਹਰ ਹੈ। ਸਵਾ ਲਖ ਦੇ ਕਰੀਬ ਛਪ ਚੁਕੀ 'ਸੁੰਦਰੀ' ਪੰਜਾਬੀ ਦੀ ਸਭ ਤੋਂ ਵੱਧ ਪੜ੍ਹੀ ਜਾ ਚੁਕੀ ਪੁਸਤਕ ਹੈ। 'ਬਿਜੈ ਸਿੰਘ' ਤੇ 'ਸਤਵੰਤ ਕੌਰ' ਭੀ ਹਜ਼ਾਰਾਂ ਦੀ ਗਿਣਤੀ ਵਿਚ ਕਈ ਕਈ ਵੇਰ ਛਪ ਚੁਕੀਆਂ ਹਨ।

'ਕੰਬਦੀ ਕਲਾਈ' ਗੁਰੂ ਜਸ ਵਿਚ ਗਾਵੇਂ ਗੀਤਾਂ ਦੀ ਪੋਥੀ ਹੈ। ਇਸ ਵਿਚ ਵਲਵਲੇ ਨੇ ਸੰਗੀਤ ਦਾ ਰੂਪ ਲਿਆ ਹੈ ਅਤੇ ਸਤਿਗੁਰਾਂ ਦੀ ਸਿਫਤ ਸਲਾਹ ਗਾਇਨ ਕਰਨ ਲਈ ਰਾਗ, ਸੁਰ, ਤਾਲ ਅਤੇ ਤਰਜ਼ਾਂ ਦੇ ਹਵਾਲੇ ਦਿਤੇ ਗਏ ਹਨ। ਆਪ ਜੀ ਮੁੱਖ-ਬੰਧ ਵਿਚ ਲਿਖਦੇ ਹਨ:-

> "ਇਹ ਇਕ ਉਸਤਰ੍ਹਾਂ ਦੀ ਸਿੱਕ ਭਰੀ ਉੱਲਰ ਹੈ ਜਿਵੇਂ ਮੁਗਧਾ ਦੀ ਪਜਾਰ-ਕਲਾਈ ਪ੍ਰੀਤਮ ਦੇ ਗਲੇ ਵੱਲ ਉਠਦੀ ਹੈ। ਲਿਫਦੀ ਹੈ, ਚੱਕਰ ਖਾਂਦੀ ਹੈ ਪਰ ਕੰਬਦੀ ਹੋਈ ਆਸਵੰਤ ਰੁਖ਼ ਵ੍ਹਿਚ ਰਹਿੰਦੀ ਹੈ। ਨਾਂ ਘੁੱਟ ਕੇ ਲਿਪਟਦੀ ਹੈ, ਮਤਾਂ ਅਦਬ ਵਿਚ ਫਰਕ ਪਵੇ; ਨਾਂ ਪਰੇ ਹਟਦੀ ਹੈ, ਮਤਾਂ ਵਿੱਥ ਪੈ ਜਾਵੇ; ਸਗੋਂ ਇਕ ਤਾਂਘ ਵਿਚ, ਖਿੱਚ ਵਿਚ, ਲਪੇਟ ਦੇ ਰੁਖ਼ ਵਿਚ ਆਈ ਥਰਰ ਥਰਰ ਕਰ ਰਹੀ ਪ੍ਰੀਤਮ

ਵਲ ਨੂੰ ਉੱਲਰੀ ਰਹਿੰਦੀ ਹੈ।"

ਇਹ ਸਤਰਾਂ, ਪੁਸਤਕ ਦੇ ਨਾਂ 'ਕੰਬਦੀ ਕਲਾਈ' ਦਾ ਥਰਕਦਾ ਪੋਜ਼ ਦੱਸਦੀਆਂ ਹਨ। ਲਿਖਤ ਏਨੀ ਸੁੰਦਰ ਤੇ ਰਸ ਆਤਮਕ ਹੈ ਕਿ ਨਸਰ ਨਜ਼ਮ ਬਣ ਗਈ ਹੈ। ਅਦਬ ਤੇ ਵਿੱਥ ਵਿਚਕਾਰ ਕਲਾਈ ਦਾ ਕੰਬਣਾਂ ਨਾਂ ਪਰੇ ਹੋਣਾ ਤੇ ਨਾਂ ਲਿਪਟ ਸਕਣਾ ਪ੍ਰੇਮੀ ਹਿਰਦੇ ਦੀ ਇਕ ਅਜੀਬ ਕਸ਼ਮਕੱਸ਼ ਦੱਸਦੇ ਹਨ। ਮੇਰੀ ਜਾਚੇ, ਪੰਜਾਬੀ ਵਾਰਤਕ ਵਿਚ ਘੱਟ ਹੀ ਕਿਸੇ ਕਲਮ ਨੇ ਸੁਹਣਪ ਦੇ ਏਸ ਸ਼ਿਖਰ ਨੂੰ ਛੁਹਿਆ ਹੈ।

ਸੁਪਨੇ ਵਿਚ ਅਰਸ਼ੀ ਪ੍ਰੀਤਮ ਨੂੰ ਮਿਲਦੇ ਹਨ ਤਾਂ ਕਿਵੇਂ ? ਪ੍ਰੀਤਮ ਦੇ ਨਿਰੇ ਨੂਰੀ ਆਕਾਰ ਨੂੰ ਵੇਖੋ:–

ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ ਅਸਾਂ ਧਾ ਗਲਵੱਕੜੀ ਪਾਈ;
ਨਿਰਾ ਨੂਰ ਤੁਸੀਂ ਹੱਥ ਨ ਆਏ, ਸਾਡੀ ਕੰਬਦੀ ਰਹੀ ਕਲਾਈ।
[ਕੰਬਦੀ ਕਲਾਈ–੧

'ਕੰਬਦੀ ਕਲਾਈ' ਦੀ ਇਕ ਹੋਰ ਵੰਨਗੀ; 'ਗੁਦਾਵਰੀ ਦੀ ਸੰਗੀਤਕ ਥਰਹਰ':–

ਨੀ ਮੈਂ ਚਰਨ ਪਰਸ ਬਉਰਾਨੀ!
ਥਰਰ ਥਰਰ ਕੁਈ ਛਿੜੀ ਖਿਰਨ ਹੈ ਲਰਜ਼ ਗਏ ਮੇਰੇ ਪਾਨੀ।
ਝਰਨ ਝਰਨ ਰਸ ਭਿੰਨੜੀ ਛੁਟ ਪਈ ਕੰਬ ਉਠੀ ਜਿਉਂ ਕਾਨੀ।
ਚਮਕ ਚਮਕ ਲਹਿਰਾਂ ਵਿਚ ਲਿਸ਼ਕੀ ਬਿਜਲੀ ਜਿਉਂ ਥੱਰ੍ਹਾਨੀ।
ਮਸਤ ਅਲਸਤੀ ਝੂਮਨ ਝੂੰਮੀ ਪ੍ਰੇਮ ਲਟਕ ਲਟਕਾਨੀ।
ਜੋਗੀ ਜਤੀ ਤਪੀ ਸਿਧ ਪਰਸੇ ਪਰਸ ਪਰਸ ਪਛੁਤਾਨੀ।
ਪਰਸ ਚਰਨ ਨਿਤ ਖ਼ੁਸ਼ਕ ਰਹੀ ਮੈਂ ਰਸ ਬਿਨ ਉਮਰ ਬਿਹਾਨੀ।
ਕਉਣ ਸਖੀ ਅਜ ਛੁਹ ਗਿਆ ਸਾਨੂੰ ਜੀਅਦਾਨ ਦਾ ਦਾਨੀ ?
[ਕੰਬਦੀ ਕਲਾਈ–੧੨

ਕਲਗ਼ੀਆਂ ਵਾਲੇ ਦੀ ਚਰਨ-ਛੁਹ ਨਾਲ ਗੁਦਾਵਰੀ ਦੇ ਪਾਣੀ ਕਿਵੇਂ ਲਰਜ਼ਦੇ ਹਨ ? ਜਜ਼ਬਾ ਫੁੱਟ ਫੁੱਟ ਕੇ ਨਿਕਲ ਰਿਹਾ

ਹੈ। ਵਸਲ ਦੀ ਮਸਤ ਅਲਸਤੀ ਸਾਂਭੀ ਨਹੀਂ ਜਾਂਦੀ। ਕਵਿਤਾ ਏਨੀ ਵਲਵਲੇ ਵਿਚ ਵਹਿ ਰਹੀ ਹੈ ਕਿ ਇਸ ਦੀ ਰਵਾਨੀ ਅਤੇ ਸੁੰਦਰਤਾ ਅੱਖਰਾਂ ਦੇ ਦਾਇਰੇ ਵਿਚ ਨਹੀਂ ਆ ਸਕਦੇ। ਬਿਰਹੋਂ, ਪ੍ਰੇਮ, ਵਸਲ, ਅਰਜ਼ੋਈ, ਸ਼ੁਕਰਾਨੇ ਆਦਿ ਦੇ ਅਨੇਕ ਗੀਤ ਏਸ ਪੋਥੀ ਦੀ ਸ਼ੋਭਾ ਹਨ। ਇਕ ਤੋਂ ਇਕ ਪਿਆਰਾ ਤੇ ਰਸੀਲਾ ਹੈ।

'ਪ੍ਰੀਤ ਵੀਣਾ' ਇਕ ਹੋਰ ਅਨੂਪਮ ਰਚਨਾ ਹੈ ਜਿਸ ਵਿਚ ਦੋ ਸੱਚੇ ਪ੍ਰੇਮੀਆਂ ਦੀ ਮਿਲਾਪ-ਝਾਕੀ ਕਵਿਤਾ ਵਿਚ ਸ਼ਿੰਗਾਰੀ ਗਈ ਹੈ। ਰਹੱਸਮਈ ਪਿਛੋਕੜ, ਨਿਰਮਲ ਨੀਲੀ ਝੀਲ ਅਤੇ ਸਮੇਂ ਦਾ ਦ੍ਰਿਸ਼ ਵੇਖਣ ਵਾਲਾ ਹੈ:–

ਸ਼ਾਮਾਂ ਪੈ ਗਈਆਂ, ਲਹਿਰਾਂ ਸੌਂ ਗਈਆਂ,–
ਪਾਣੀ ਸੀਨੇ ਲੱਗ ਲਹਿਰਾਂ ਸੌਂ ਗਈਆਂ,–
ਸਾਰਾ ਦਿਨ ਸਨ ਨਚਦੀਆਂ ਰਹੀਆਂ,
ਨਚ ਨਚ ਕੇ ਹੁਣ ਥਕ ਥਕ ਪਈਆਂ,
ਸੂਹਲ ਜਿੰਦੀਆਂ ਸੁਹਣੀਆਂ ਸਹੀਆਂ–
ਨੈਣੀ ਨੀਂਦਾਂ ਸਨ ਭਰ ਰਹੀਆਂ,
ਛਾਤੀ ਤੇ ਸਿਰ ਰੱਖ ਲਹਿਰਾਂ ਸੌਂ ਗਈਆਂ
ਸ਼ਾਮਾਂ ਪੈ ਗਈਆਂ!

ਪਾਣੀ ਦੇ ਸੀਨੇ ਨਾਲ ਲੱਗਕੇ ਲਹਿਰਾਂ ਦਾ ਸੌਣਾ ਅਲੰਕਾਰਕ ਖ਼ੂਬੀ ਹੈ। ਲਹਿਰਾਂ ਦਾ ਸਾਰਾ ਦਿਨ ਨੱਚਣਾ ਤੇ ਨੱਚ ਨੱਚਕੇ ਥੱਕ ਜਾਣਾ ਐਉਂ ਲਗਦਾ ਹੈ ਜਿਵੇਂ ਸਖੀਆਂ ਦਾ ਤ੍ਰਿੰਞਣ। ਬੇਜਾਨ ਚੀਜ਼ਾਂ ਵਿਚ ਜਾਨ ਪਾ ਦੇਣੀ, ਭਾਈ ਸਾਹਿਬ ਜੀ ਦੀ ਜਾਦੂ ਕਲਮ ਦਾ ਕ੍ਰਿਸ਼ਮਾਂ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਦੀ ਸੇਵਾ ਜੋ ਆਪ ਦੀ ਲੇਖਣੀ ਦਵਾਰਾ ਹੋਈ, ਸਾਲਾਂ ਬੱਧੀ ਅਣਥੱਕ ਮਿਹਨਤ ਦਾ ਸਿੱਟਾ ਹੈ। ਏਸ ਉੱਦਮ ਬਾਰੇ ਆਪ ਜੀ ਦਾ ਆਪਣਾ ਆਸ਼ਯ ਧਿਆਨ ਯੋਗ ਹੈ। ਲਿਖਦੇ ਹਨ:–

"ਅਸਾਂ ਇਸ ਟੀਕੇ ਵਿਚ ਕਿਸੇ ਇਕ ਪੱਖ ਦੀ ਨਿਜੀ ਕੋਈ ਖਿੱਚੋਤਾਣ ਨਹੀਂ ਕੀਤੀ, ਜੋ ਬਾਣੀ ਦੇ ਅੱਖਰ ਦਿਆਨਤਦਾਰੀ ਨਾਲ ਰਸਤਾ ਦੇਂਦੇ ਹਨ ਤੇ ਜੋ ਨਿਜ ਮਨ ਨੂੰ ਗੁਰ ਆਸ਼ਯ ਨਿਸ਼ਚੈ ਹੁੰਦਾ ਹੈ ਉਹ ਲਿਖਿਆ ਹੈ, ਤੇ ਮੁਸ਼ਕਲਾਂ ਵੇਲੇ ਅਰਦਾਸ ਕਰਕੇ ਰਹਿਨੁਮਾਈ ਦੀ ਯਾਚਨਾ ਕੀਤੀ ਹੈ। ਸਾਡਾ ਆਸ਼ਯ ਇਹ ਹੈ, ਕਿ ਗੁਰਬਾਣੀ ਦੇ ਅਰਥ ਗੁਰ ਆਸ਼ਯ ਦੇ ਅਨੁਕੂਲ ਹੋਣ ਤੇ ਰਾਇ ਦੇ ਵਖੇਵੇਂ ਵਾਲੇ, ਮੂਲ ਵਾਂਗੂੰ, ਅਰਥਾਂ ਵਿਚ ਨਿਰਲੇਪਤਾ ਤੇ ਅਸਲੀਅਤ ਨੂੰ ਅਨੁਭਵ ਕਰਨ।" [ਸਿਥਕਾ ਪੋਥੀ ਪਹਿਲੀ-ਭੂਮਿਕਾ

ਗੁਰਬਾਣੀ ਦੀ ਅਰਥ ਸੰਪ੍ਰਦਾ ਦੇ ਮੁਖੀ ਗੁਣੀ ਗਿਆਨੀ ਸੱਜਣਾਂ* ਨੇ ਟੀਕੇ ਦੀ ਸੇਵਾ ਬਾਬਤ ਐਉਂ ਲਿਖਿਆ ਹੈ:-

"..........ਇਨ੍ਹਾਂ ਤੋਂ ਛੁਟ ਜੋ ਕੰਮ ਆਪ ਨੇ ਗੁਰੂਬਾਣੀ ਦੇ ਟੀਕਿਆਂ ਦਾ ਕੀਤਾ ਹੈ, ਸਾਡੀ ਨਜ਼ਰ ਵਿਚ ਉਸ ਮਹਾਨ ਕਾਰਜ ਦੀ ਮਹਿਮਾਂ ਅਤਿ ਅਗਾਧ ਹੈ। ਆਪ ਨੇ ਭਾਵੇਂ ਆਪਣੇ ਦਿੱਤੇ ਅਰਥਾਂ ਵਿਚ ਮੁੱਖਤਾ ਪ੍ਰਚਲਤ ਸੰਪ੍ਰਦਾ ਨੂੰ ਹੀ ਦਿੱਤੀ ਹੈ ਪਰ ਉਸ ਨੂੰ ਸੁਚੱਜਤਾ, ਖੋਜ ਤੇ ਸਪਸ਼ਟਤਾ ਵਿਚ ਐਸਾ ਲਿਖਿਆ ਹੈ ਕਿ ਗੌਰਵਤਾ ਭਰੇ ਗੁਰੂ ਆਸ਼ੇ ਸੋਹਣੀ ਸਪਸ਼ਟਤਾ ਵਿਚ ਐਸੇ ਮੂਰਤੀਮਾਨ ਹੋ ਗਏ ਹਨ ਕਿ ਸਾਧਾਰਨ ਪੜ੍ਹੇ ਲਿਖੇ ਤੋਂ ਲੈਕੇ ਵਿਦ੍ਵਾਨਾਂ ਤਕ ਉਹਨਾਂ ਨੂੰ ਪੜ੍ਹ ਵਿਸਮਯ ਹੋ ਹੋ ਜਾਂਦੇ ਹਨ। ਸਾਨੂੰ ਇਹ ਪਤਾ ਲਗਾ ਹੈ ਕਿ ਆਪ ਅਜ ਕਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਲਿਖ ਰਹੇ ਹਨ; ਸਾਨੂੰ ਆਸ ਹੈ ਕਿ ਅਗਾਧ ਸਾਗਰ ਸ੍ਰੀ ਗੁਰੂ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਦੀਆਂ ਅਨੇਕ ਗੁੰਝਲਾਂ, ਜੋ

---

*ਸ੍ਰੀਮਾਨ ਮਹੰਤ ਉਤਮ ਸਿੰਘ ਜੀ ਤੇ ਗਿਆਨੀ ਅਮੀਰ ਸਿੰਘ ਜੀ, ਅੰਮ੍ਰਿਤਸਰ।

ਵਿਦ੍ਵਾਨਾਂ ਨੂੰ ਹੁਣ ਤਕ ਸੋਚ ਵਿਚ ਪਾ ਦਿੰਦੀਆਂ ਹਨ, ਆਪ ਦੀ ਅਪੂਰਬ ਬੁਧੀ ਉਹਨਾਂ ਦੇ ਸਪਸ਼ਟ ਹੱਲ ਕਰਕੇ ਵਿਦ੍ਵਾਨਾਂ ਨੂੰ ਉਹਨਾਂ ਸੋਚਾਂ ਤੋਂ ਸਦਾ ਲਈ ਅਸੋਚ ਕਰ ਦੇਵੇਗੀ।"

[ਸ੍ਰੀ ਅਭਿਨੰਦਨ ਗ੍ਰੰਥ, ਪੰਨਾ-੫੯

ਗੁਰੂ ਹੁਕਮ ਵਿਚ ਇਹ ਸੇਵਾ ਸੰਪੂਰਨ ਨਹੀਂ ਹੋ ਸਕੀ। ਟੀਕੇ ਤੋਂ ਛੁੱਟ 'ਅਸ਼ਟ ਗੁਰ ਚਮਤਕਾਰ' ਭਾਗ ਦੂਜਾ, ਤੀਜਾ, 'ਬਾਬਾ ਨੌਧ ਸਿੰਘ' ਭਾਗ ਤੀਜਾ ਅਤੇ ਕਈ ਹੋਰ ਚੀਜ਼ਾਂ ਲਿਖਤ ਦਾ ਰੂਪ ਨਹੀਂ ਲੈ ਸਕੀਆਂ।

ਆਪ ਜੀ ਦੀਆਂ ਹੋਰ ਰਚਨਾਵਾਂ ਦੇ ਨਾਂ ਇਹ ਹਨ:-

ਕਵਿਤਾ:-ਮਟਕ ਹੁਲਾਰੇ, ਲਹਿਰੇ ਹੁਲਾਰੇ, ਲਹਿਰਾਂ ਦੇ ਹਾਰ, ਬਿਜਲੀਆਂ ਦੇ ਹਾਰ, ਬਾਰਾਂ ਮਾਹ ਕੰਤ ਮਹੇਲੀ, ਮੇਰੇ ਸਾਈਆਂ ਜੀਓ, ਭਰਥਰੀ ਨੀਤੀ ਸ਼ੱਤਕ, ਆਦਿ।

ਵਾਰਤਕ:-ਰਾਜਾ ਲਖਦਾਤਾ ਸਿੰਘ, ਸੰਤ ਗਾਥਾ, ਦੇਵੀ ਪੂਜਨ ਪੜਤਾਲ, ਗੁਰ ਬਾਲਮ ਸਾਖੀਆਂ ਪਾਤਸ਼ਾਹੀ ਪਹਿਲੀ ਤੇ ਪਾਤਸ਼ਾਹੀ ਦਸਮੀ, ਸਰਵ ਪ੍ਰਿਯ ਸਿਖ ਧਰਮ ਆਦਿ।

ਅਨੇਕ ਪ੍ਰਾਚੀਨ ਰਚਨਾਵਾਂ ਆਪ ਨੇ ਸੰਪਾਦਨ ਕੀਤੀਆਂ ਹਨ, ਜੈਸੇ ਕਿ:-ਪੁਰਾਤਨ ਜਨਮ ਸਾਖੀ, ਪ੍ਰਾਚੀਨ ਪੰਥ ਪ੍ਰਕਾਸ਼, ਗੁਰ ਨਾਨਕ ਪ੍ਰਕਾਸ਼, ਗੁਰ ਪ੍ਰਤਾਪ ਸੂਰਜ ਗ੍ਰੰਥ ਆਦਿ।

ਇਹਨਾਂ ਸਾਰੀਆਂ ਪੁਸਤਕਾਂ ਬਾਰੇ ਇਕ ਲੇਖ ਵਿਚ ਕੁਝ ਦੱਸ ਸਕਣਾ ਸੰਭਵ ਨਹੀਂ। ਇਕ ਇਕ ਚੀਜ਼ ਕਈ ਕਈ ਮਜ਼ਮੂਨਾਂ ਦੀ ਮੰਗ ਕਰਦੀ ਹੈ ਤੇ ਫੇਰ ਵੀ ਜੋ ਕੁਛ ਕਹਿਣ ਤੇ ਜੀਅ ਕਰਦਾ ਹੈ, ਉਹ ਕਿਹਾ ਨਹੀਂ ਜਾਂਦਾ।

'ਖ਼ਾਲਸਾ ਸਮਾਚਾਰ' ਦੇ ਕਈ ਹਜ਼ਾਰ ਮੁੱਖ-ਲੇਖ, ਯਾਰਾਂ ਬਾਰਾਂ ਸੌ ਦੇ ਕਰੀਬ ਟ੍ਰੈਕਟ ਜੋ ਲੱਖਾਂ ਦੀ ਗਿਣਤੀ ਵਿਚ ਛਾਪੇ ਤੇ ਵੰਡੇ ਗਏ, ਆਪ ਜੀ ਦੀ ਧਰਮ ਪਰਚਾਰ ਹਿਤ ਕਲਮੀ ਸੇਵਾ ਦੀ ਅਦੁਤੀ ਮਿਸਾਲ ਹਨ। ਗੁਰ ਪ੍ਰਤਾਪ ਸੂਰਜ ਗ੍ਰੰਥ ਦਾ ਵਡਾ ਭਾਰਾ

ਉੱਦਮ ਅਤੇ ਸਟੀਕ ਪੋਥੀਆਂ* ਦੀ ਸੇਵਾ ਹੋਰ ਲਾਸਾਨੀ ਚੀਜ਼ਾਂ ਹਨ। ਕਈ ਅਣਛਪੀਆਂ ਕਵਿਤਾਵਾਂ ਜੋ ਕਿਸੇ ਪੁਸਤਕ ਵਿਚ ਕੱਠੀਆਂ ਨਹੀਂ ਹੋ ਸਕੀਆਂ, ਹੁਣ ਪ੍ਰਕਾਸ਼ਤ ਹੋ ਰਹੀਆਂ ਹਨ। ਇਨ੍ਹਾਂ ਦਾ ਰੰਗ ਰੂਪ ਕੁਝ ਹੋਰ ਤਰ੍ਹਾਂ ਦਾ ਨਵਾਂ, ਨਵਾਂ ਤੇ ਨਿੱਖਰਿਆ ਹੋਇਆ ਹੈ।

ਕੁਦਰਤ, ਆਜ਼ਾਦੀ, ਦੇਸ਼-ਪਿਆਰ, ਗਯਾਨ-ਅਗਯਾਨ, ਨੇਕੀ-ਬਦੀ, ਹੋਸ਼-ਮਸਤੀ, ਇਲਮ-ਅਮਲ, ਯਾਦ, ਵਿਛੋੜਾ, ਨਾਮ, ਰਜ਼ਾ, ਬੇਖ਼ੁਦੀ, ਮਗਨਤਾ—ਰੱਬੀ ਰੰਗ ਵਿਚ ਭਿੱਜੇ ਤੇ ਡੁਲ੍ਹ ਡੁਲ੍ਹ ਪੈਂਦੇ ਮਨ ਦੇ ਅਨੇਕਾਂ ਖ਼ਿਆਲ ਕਵਿਤਾ ਬਣੇ ਹਨ। ਹਰ ਖ਼ਿਆਲ ਚੰਗੇ ਜੀਵਨ ਦੀ ਰਹਿਨੁਮਾਈ ਕਰਦਾ ਹੈ ਅਤੇ ਹਰ ਰਮਜ਼ ਧੁਰੋਂ ਆਈ ਲਗਦੀ ਹੈ।

ਭਾਈ ਸਾਹਿਬ ਜੀ ਦੀ ਵਾਰਤਕ ਰਚਨਾਂ ਜਿੰਨੀ ਸਰਲ ਹੈ, ਓਨੀ ਹੀ ਮਿੱਠੀ ਹੈ। ਲਿਖਤ ਵਿਚ ਜ਼ੋਰ ਹੈ, ਅਸਰ ਹੈ, ਹੱਦ ਦਰਜੇ ਦੀ ਕਸ਼ਸ਼ ਹੈ। ਕਿਹਾ ਜਾਂਦਾ ਹੈ ਕਿ ਆਪ ਪਹਿਲੇ ਕਵੀ ਹਨ ਤੇ ਮਗਰੋਂ ਵਾਰਤਕ ਲੇਖਕ। ਲਿਖਾਰੀ ਜਨ ਆਪ ਜੀ ਨੂੰ ਉੱਚ ਕੋਟੀ ਦਾ ਲਿਖਾਰੀ ਮੰਨਦੇ ਹਨ ਤੇ ਕਵੀ ਸੱਜਣ ਵਰਤਮਾਨ ਪੰਜਾਬੀ ਕਵਿਤਾ ਦਾ ਜਨਮ ਦਾਤਾ ਸਵੀਕਾਰ ਕਰਦੇ ਹਨ। ਸਮੇਂ ਦੇ ਸਭ ਤੋਂ ਵਡੇ ਲਿਖਾਰੀ ਯਾ ਨਵੀਨ ਕਵਿਤਾ ਦੇ ਮੋਢੀ—ਇਹ ਗੱਲ ਮੰਨੀ ਗਈ ਹੈ ਕਿ ਆਪ ਜੀ ਦੀ ਰਚਨਾ ਇਕ ਐਸਾ ਮਿਆਰ ਹੈ ਜਿਸ ਨਾਲ ਦੂਜੇ ਪੰਜਾਬੀ ਸਾਹਿੱਤ ਦੀ ਪਰਖ ਕੀਤੀ ਜਾ ਸਕਦੀ ਹੈ।

ਭਾਈ ਸਾਹਿਬ ਜੀ ਦੀ ਕਹਿਣੀ, ਰਹਿਣੀ ਅਤੇ ਬਹਿਣੀ ਵਿਚ ਕੋਈ ਅੰਤਰ ਨਹੀਂ। ਉੱਚੇ ਤੇ ਸੁਚੇ ਜੀਵਨ ਦੇ ਜੀਵਨ-ਤਜਰਬੇ ਅਤੇ ਅਰੂਪ ਦੇਸ਼ ਤੋਂ ਮਨ ਮੰਦਰ ਵਿਚ ਆਈਆਂ ਰਿਸ਼ਮਾਂ

---

*ਪੰਜ ਗ੍ਰੰਥੀ ਸਟੀਕ, ਭਾਵ ਅਰਥਨੀ ਤੇ ਬਾਲ ਬੋਧਨੀ।
ਸਟੀਕ ਕਬਿਤ ਭਾਈ ਸਾਹਿਬ ਗੁਰਦਾਸ ਜੀ।
ਸਟੀਕ ਵਾਰਾਂ ਭਾਈ ਸਾਹਿਬ ਗੁਰਦਾਸ ਜੀ।

ਨੂੰ ਅੱਖਰਾਂ ਵਿਚ ਢਾਲਦੇ ਹਨ। ਚਾਹੇ ਵੱਖੋ ਵੱਖਰੇ ਖਿਆਲ ਹਨ ਯਾ ਲੰਮੀਆਂ ਕਵਿਤਾਵਾਂ, ਵਾਰਤਕ ਰਚਨਾਂ, ਸਿਰਖੰਡੀ ਯਾ ਮਿਲਵੇਂ ਛੰਦ–ਹਰ ਚੀਜ਼ ਆਦਰਸ਼ਕ ਦੱਖ ਰਖਦੀ ਹੈ। ਮੌਲਿਕ ਸ਼ੈਲੀ, ਸੋਹਣੀ ਸ਼ਬਦ-ਚੋਣ ਤੇ ਸੁਥਰੀ ਸੂੰਛ ਬੋਲੀ, ਮਜ਼ਮੂਨ ਨੂੰ ਵੱਖਰੀ ਛੁਹ ਦੇਂਦੇ ਹਨ। ਧਰਤੀ ਤੋਂ ਅਰਸ਼ ਤਕ ਦੀਆਂ ਉਡਾਰੀਆਂ ਹਨ ਅਤੇ ਅਨੁਭਵੀ ਮਨ ਦੀ ਵਿਸ਼ਾਲਤਾ। ਕੋਈ ਸ਼ੈ ਅੱਖੋਂ ਓਹਲੇ ਨਹੀਂ। ਕੋਈ ਅਸਲੀਅਤ ਨਹੀਂ, ਜਿਹੜੀ ਆਪ ਦੀ ਕਲਮ ਦੀ ਨੋਕ ਥੱਲੇ ਨਹੀਂ ਆਈ। ਕੁਦਰਤ ਵਿਚ ਦਿੱਸਦੇ ਦ੍ਰਿਸ਼ ਹੀ ਨਹੀਂ, ਅਣਦਿੱਸਦਾ ਕਾਦਰ ਦਿੱਸਦਾ ਹੈ। ਓਹਦੀ ਕਿਰਤ ਵਿਚੋਂ ਓਹਦੇ ਝਾਂਵਲੇ ਪੈਂਦੇ ਹਨ। ਓਹ ਹਰ ਹਾਲ, ਹਰ ਰੰਗ ਵਿਚ ਚੰਗਾ ਲਗਦਾ ਹੈ ਤੇ ਓਸ ਦੇ ਹਰ ਕਰਮ ਲਈ ਆਪ ਦਾ ਪ੍ਰਤਿਕਰਮ ਹੈ–ਤੇਰੀ ਰਜ਼ਾ, ਤੇਰਾ ਭਾਣਾ। ਭਾਰੇ ਤੋਂ ਭਾਰੇ ਦੁਖ ਵਿਚ ਵੀ ਸਬਰਾਂ ਦੇ ਹੁਜਰੇ ਵਿਚ ਚਲੇ ਜਾਂਦੇ ਹਨ ਤੇ ਸ਼ਾਂਤ ਅਡੋਲ ਰਹਿੰਦੇ ਹਨ। ਆਪ ਦਾ ਜੀਵਨ-ਫ਼ਿਲਸਫ਼ਾ ਖੇੜਾ ਹੈ ਅਤੇ ਵਾਹਿਗੁਰੂ ਦੀ ਲਗਾਤਾਰੀ ਯਾਦ–'ਊਠਤ ਬੈਠਤ ਸੋਵਤ ਨਾਮ'–ਆਪ ਦਾ ਕੇਂਦਰੀ ਨੁਕਤਾ ਹੈ। ਕਿਧਰੇ ਸਮੇਂ ਦੀ ਕੰਨੀ ਫੜਕ ਆਖਦੇ ਹਨ: ਭਈ ਇਸ ਨੂੰ ਸੰਭਾਲੋ ਤੇ ਵਿਅਰਥ ਨਾ ਗਵਾਓ। ਕਿਧਰੇ ਮਾਲਕ ਦੀ ਬਖਸ਼ਿਸ਼ ਦੇ ਗੁਣ ਗਾਉਂਦੇ ਹਨ। ਕਿਧਰੇ ਕੇਲੋਂ ਦੇ ਗਲ ਲਗੀ ਵੇਲ ਨੂੰ ਜਿਹਬਾ ਦੇ ਦੇਂਦੇ ਹਨ, ਜਿਹੜੀ ਆਖਦੀ ਹੈ: ਓ ਪਾਪੀਆ! ਸਾਨੂੰ ਧਰੀਕ ਨਾ, ਵਲੂੰਧਰ ਨਾ, ਵਿਛੋੜ ਨਾ ਸਾਈਂ ਕੋਲੋਂ। ਕਿਧਰੇ ਹੱਥ ਕਾਰ ਵਲ, ਰਸਨਾ ਉਚਾਰ ਵਲ ਦੀ ਜੀਵਨ-ਜਾਚ ਦੱਸਦੇ ਹਨ। ਕਿਧਰੇ ਬੂੰਦ ਦੇ ਰੂਪ ਵਿਚ ਸਾਗਰ ਅੰਦਰ ਸਮਾਉਣ ਦੀ ਅਰਜ਼ੋਈ ਕਰਦੇ ਹਨ। ਕਿਧਰੇ ਕੋਠੇ ਚੜ੍ਹਕੇ ਵਾਜਾਂ ਮਾਰਦੇ ਹਨ:–

ਮੇਰੇ ਸਾਈਆਂ! ਮੇਰੇ ਸਾਈਆਂ!

ਸੰਤ ਗੁਰਬਖਸ਼ ਸਿੰਘ ਜੀ ਲਿਖਦੇ ਹਨ:–

"..........ਸਮੇਂ ਦੇ ਗੇੜ ਨਾਲ ਅਸੀਂ ਫੇਰ ਪਸ਼ੂ ਬਣ

ਗਏ ਸਾਂ। ਸਤਿਗੁਰੂ ਨਾਨਕ ਮੁੜ ਤਰੁੱਠੇ। ਓਹਨਾਂ ਖਸਮਾਨਾ ਕੀਤਾ। ਭਾਈ ਸਾਹਿਬ ਭਾਈ ਵੀਰ ਸਿੰਘ ਹੁਰਾਂ ਨੂੰ ਸਾਹਿਬੀ ਬਖਸ਼ੀ। ਕਵੀ ਦਾ ਓਹਲਾ ਪਾਕੇ ਆਪਣੀ ਦੇਵਤੇ ਬਨਾਣ ਵਾਲੀ ਕਾਰੇ ਲਾਇਆ ਤੇ ਇੰਜ ਆਪਣੇ ਪੰਨੇ ਪਾਇਆਂ ਦੀ ਸਾਰ ਲੀਤੀ।"

[ਸ੍ਰੀ ਅਭਿਨੰਦਨ ਗ੍ਰੰਥ ਪੰਨਾ–੧੬੮

ਲਿਖਤ ਵਿਚ ਗੁਰਮਤ ਪ੍ਰਚਾਰ ਦੀ ਸੇਵਾ ਆਪ ਦੀ ਬਹੁਤ ਉੱਤਮ ਕਾਰ ਹੈ। ਆਪ ਦੀ ਰਚਨਾਂ ਤੇ ਸਾਧ-ਬਚਨ ਪਾਰਸ-ਛੁਹ ਰੱਖਦੇ ਹਨ ਅਤੇ ਸੁਰਤਾਂ ਜਗਾਂਦੇ, ਨਾਮ ਬਾਣੀ ਵਿਚ ਲਾਈ ਜਾਂਦੇ ਹਨ। ਅਣਗਿਣਤ ਜੀਵਨ ਆਪ ਜੀ ਦੀਆਂ ਰਚਨਾਵਾਂ ਤੋਂ ਪ੍ਰਭਾਵਿਤ ਹੋਏ ਤੇ ਸੱਚੇ ਮਾਰਗ ਤੇ ਟੁਰੇ। ਕਈ ਰਾਗੀ, ਪ੍ਰਚਾਰਕ, ਸੰਤ, ਸਾਧ, ਗੁਣੀ, ਗਿਆਨੀ ਅਤੇ ਗੁਰੂ ਘਰ ਦੇ ਪਿਆਰ ਵਾਲੇ ਆਪ ਜੀ ਦੀ ਸੰਗਤ ਤੋਂ ਉਪਜੇ ਤੇ ਪ੍ਰਫੁੱਲਤ ਹੋਏ ਹਨ।

ਆਪ ਜੀ ਦੀ ਆਪਾ-ਲੁਕਾਊ ਸ਼ਖਸੀਅਤ ਜੀਵਨ ਤੇ ਰਚਨਾਵਾਂ ਅੰਦਰ ਪ੍ਰਤੱਖ ਦਿੱਸਦੀ ਹੈ। ਏਨਾਂ ਸਾਹਿੱਤ ਰਚਿਆ ਹੈ, ਪਰ ਕਿਸੇ ਪੁਸਤਕ ਤੇ ਆਪ ਜੀ ਦਾ ਨਾਂ ਨਹੀਂ। ਕਿਧਰੇ ਕਰਤਾ ਜੀ ਦੀ ਥਾਂ 'ਸੁੰਦਰੀ ਕਰਤਾ ਪ੍ਰਨੀਤ' ਹੈ ਤੇ ਕਿਧਰੇ 'ਰਾਣਾ ਸੂਰਤ ਸਿੰਘ ਕਰਤਾ'। ਆਪ ਦੀ ਆਪਾ ਲੁਕਾਕੇ ਰੱਖਣ ਦੀ ਚਾਹ ਬਨਫਸ਼ਾ ਦੇ ਫੁਲ ਵਿਚੋਂ ਐਉਂ ਮਹਿਕਦੀ ਹੈ:–

ਮੇਰੀ ਛਿਪੇ ਰਹਿਣ ਦੀ ਚਾਹ ਤੇ ਛਿਪ ਟੁਰ ਜਾਣ ਦੀ;
ਹਾ, ਪੂਰੀ ਹੁੰਦੀ ਨਾਂਹ, ਮੈਂ ਤਰਲੇ ਲੈ ਰਿਹਾ।

[ਲਹਿਰਾਂ ਦੇ ਹਾਰ–੧੨੫

ਕਿੰਨਾ ਖ਼ੂਬਸੂਰਤ ਤਰਲਾ ਹੈ, ਕਿੰਨੀ ਵੱਖਰੀ ਸੋਚ ਹੈ, ਕਿੰਨੀ ਅਣੋਖੀ ਚਾਹ ਹੈ, ਪਰ ਇਹ 'ਛਿਪੇ ਰਹਿਣ ਦੀ ਚਾਹ ਤੇ ਛਿਪ ਟੁਰ ਜਾਣ ਦੀ' ਕਿਵੇਂ ਪੂਰੀ ਹੁੰਦੀ? ਅਜੇਹੀ ਮਹਾਨ ਨਿਰਮਾਣ ਹਸਤੀ ਤੇ ਮਾਨ ਸਨਮਾਨ ਤੋਂ ਕਿਵੇਂ ਵਾਂਝੀ ਰਹੇ? ਸਾਰਾ ਪੰਥ ਆਪ ਜੀ ਦੇ

ਰਚੇ ਅਨਮੋਲ ਸਾਹਿੱਤਕ ਭੰਡਾਰ ਦਾ ਸਤਿਕਾਰ ਕਰਦਾ ਹੈ। ਅੱਸੀਵੀਂ ਵਰ੍ਹੇ-ਗੰਢ ਦੇ ਸੰਬੰਧ ਵਿਚ ਭੇਟਾ ਕੀਤਾ ਗਿਆ ਸ੍ਰੀ ਅਭਿਨੰਦਨ ਗ੍ਰੰਥ ਆਪ ਜੀ ਦੇ ਜੀਵਨ ਤੇ ਰਚਨਾਂ ਤੇ ਚਾਨਣਾ ਪਾਉਂਦਾ ਹੈ ਅਤੇ ਓਸ ਪਿਆਰ ਤੇ ਸਤਿਕਾਰ ਦਾ ਸੂਚਕ ਹੈ ਜੋ ਸਾਹਿਤਕਾਰਾਂ, ਇਤਿਹਾਸ-ਕਾਰਾਂ, ਸਾਧਾਂ ਸੰਤਾਂ ਅਤੇ ਮੁਲਕਾਂ ਕੌਮਾਂ ਨੇ ਸ਼ਰਧਾਂਜਲੀਆਂ ਰਾਹੀਂ ਆਪ ਜੋਗ ਪ੍ਰਗਟ ਕੀਤਾ। ਮੁੜ ਮੁੜ ਓਹ ਸਮਾਂ ਅੱਖਾਂ ਅੱਗੇ ਆਉਂਦਾ ਹੈ ਜਦ 'ਭਾਈ ਵੀਰ ਸਿੰਘ ਅਭਿਨੰਦਨ ਗ੍ਰੰਥ' ਆਪ ਜੀ ਨੂੰ ਪੇਸ਼ ਕੀਤਾ ਗਿਆ। ਆਪ ਜੀ ਦੀ ਦਿੱਬ ਮੂਰਤ ਦੇ ਦਰਸ਼ਨ ਹੁੰਦੇ ਹਨ। ਨੂਰਾਨੀ ਚਿਹਰਾ! ਹੱਥ ਜੁੜੇ ਹੋਏ ਹਨ। ਹੱਥਾਂ ਦੇ ਨਾਲ ਨਾਲ ਸੁਰਤ ਵੀ ਸਾਈਂ ਨਾਲ ਜੁੜੀ ਹੋਈ ਹੈ। ਨੈਣ ਮੁੰਦ ਜਾਂਦੇ ਹਨ ਤੇ ਸੋਹਣਾ ਪਿਆਰਾ ਵਾਤ ਖੁੱਲ੍ਹਦਾ ਹੈ। ਬੁੱਲ੍ਹ ਫਰਕਦੇ ਹਨ ਤੇ ਮਿੱਠੇ ਗਲੇ ਵਿੱਚੋਂ ਏਸ ਤੁਕ ਦਾ ਉਚਾਰ ਹੁੰਦਾ ਹੈ:-

ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥

[ਗਉੜੀ ਬੈ: ਮਹਲਾ ੪-੪੯

ਅੱਖਰ ਅਜੇਹੀ ਨਿੰਮ੍ਰਤਾ ਨੂੰ ਬਿਆਨ ਕਰਨ ਵਿਚ ਅਸਮ੍ਰਥ ਹਨ। ਅਜੇਹੀ ਮਹਾਨ ਹਸਤੀ ਤੇ ਇਤਨੀ ਨਿਰਮਾਣਤਾ! ਸਾਈਂ ਨਾਲਏਨਾ ਪਿਆਰ,ਏਨਾ ਸ਼ੁਕਰਾਨਾ! ਕਮਾਲ,ਕਰਾਮਾਤੀਕਮਾਲਹੈ!

ਆਦਰਸ਼ਕ ਜੀਵਨ ਦੀ ਲਾਲਸਾ, ਆਤਮਕ ਪੱਖ ਦੀ ਜਗਿਆਸਾ ਤੇ ਗੁਰੂ ਸ਼ਰਧਾ ਤੋਂ ਬਿਨਾਂ ਅਜੇਹੇ ਸੰਤ-ਕਵੀ ਅਤੇ ਸ਼੍ਰੋਮਣੀ ਲਿਖਾਰੀ ਦੀਆਂ ਰਚਨਾਵਾਂ ਤਕ ਅੱਪੜਨਾਂ ਸੰਭਵ ਨਹੀਂ ਤੇ ਇਸੇ ਲਈ ਜਦ ਅਸੀਂ ਭਾਈ ਸਾਹਿਬ ਜੀ ਦੀਆਂ ਅਮਰ ਲਿਖਤਾਂ ਨੂੰ ਛੂਹੰਦੇ ਹਾਂ ਤਾਂ ਮਨ ਦੇ ਸਤਿਕਾਰ ਭਾਵ ਆਪ-ਮੁਹਾਰੇ ਆਪ ਜੀ ਦੀ ਸ਼ਾਨ ਵਿਚ ਕਹਿ ਉਠਦੇ ਹਨ:- ਧੰਨ ਲਿਖਾਰੀ!
ਧੰਨ ਕਲਮ!

—o—

# ਭਾਈ ਸਾਹਿਬ ਜੀ ਦੀਆਂ ਰਚਨਾਵਾਂ ਦੇ ਸੈਟਾਂ ਦੀ ਭੇਟਾ ਦੀ ਸੂਚੀ

ਭਾਈ ਸਾਹਿਬ ਭਾਈ ਵੀਰ ਸਿੰਘ ਸਟੱਡੀ ਸਰਕਲ, ਨਵੀਂ ਦਿੱਲੀ ਦੀ ਸੇਵਾ ਦਵਾਰਾ, ਅੱਗੇ ਲਿਖੀਆਂ ਥਾਵਾਂ ਤੇ ਭਾਈ ਸਾਹਿਬ ਜੀ ਦੀ ਰਚਨਾਂ ਦੇ ਸੈੱਟ ਭੇਟਾ ਕੀਤੇ ਗਏ ਹਨ। ਅਭਿਲਾਖੀ ਜਨ ਮਾਈ ਭਾਈ ਇਨ੍ਹਾਂ ਥਾਵਾਂ ਤੇ, ਇਨ੍ਹਾਂ ਲਾਇਬ੍ਰੇਰੀਆਂ ਆਦਿ ਦੇ ਰੂਲਾਂ ਅਨੁਸਾਰ, ਭਾਈ ਸਾਹਿਬ ਜੀ ਦੀਆਂ ਸਭ ਪੁਸਤਕਾਂ ਪੜ੍ਹ ਸਕਦੇ ਹਨ।

| ਨਾਮ ਲਾਇਬ੍ਰੇਰੀ / ਸਕੂਲ / ਕਾਲਜ / ਗੁਰਦਵਾਰਾ ਜਿਥੇ ਭੇਟਾ ਕੀਤੀ ਗਈ। | ਭੇਟਾ ਕਰਤਾ ਜੀ ਦਾ ਨਾਮ ਤੇ ਪਤਾ। | ਜਿਸ ਸਤਿਕਾਰਯੋਗ ਹਸਤੀ ਦੀ ਪਿਆਰ ਭਰੀ ਯਾਦ ਵਿਚ ਭੇਟਾ ਹੋਈ। |
| --- | --- | --- |
| ੧. ਲਾਇਬ੍ਰੇਰੀ ਗੁਰਦਵਾਰਾ ਸ੍ਰੀ ਬੰਗਲਾ ਸਾਹਿਬ, ਨਵੀਂ ਦਿੱਲੀ। | ਸਰਦਾਰਨੀ ਰਾਜ ਮਲਕ ਜੀ ੪, ਭਗਵਾਨ ਦਾਸ ਰੋਡ, ਨਵੀਂ ਦਿੱਲੀ। | ਸ: ਬ: ਸਰ ਤੇਜਾ ਸਿੰਘ ਜੀ ਮਲਕ। |
| ੨. ਲਾਇਬ੍ਰੇਰੀ ਗੁਰਦਵਾਰਾ ਸ੍ਰੀ ਰਕਾਬ-ਗੰਜ ਸਾਹਿਬ, ਨਵੀਂ ਦਿੱਲੀ। | ਸ: ਹਰਨਾਮ ਸਿੰਘ ਜੀ ਐਮ. ਏ. ਸੇਵਿੰਗ ਐਂਡ ਟੈਕਸ ਐਡਵਾਈਜ਼ਰ ਨਵੀਂ ਦਿੱਲੀ। | — |
| ੩. ਸ੍ਰੀ ਗੁਰੂ ਹਰਿਕ੍ਰਿਸ਼ਨ ਗਰਲਜ਼ ਹਾ: ਸੈ: ਸਕੂਲ ਬੰਗਲਾ ਸਾਹਿਬ, ਨਵੀਂ ਦਿੱਲੀ। | ਰਾਏ ਬਹਾਦਰ ਐਮ. ਐਸ. ਉਬੇਰਾਏ ਮਾਲਕ ਮੇਡਨਜ਼ ਹੋਟਲ, ਦਿੱਲੀ। | ਸ੍ਰੀ ਮਤੀ ਭਾਗਵੰਤੀ ਜੀ। |

| | | |
|---|---|---|
| ੪. ਚਕਵਾਲ ਐਸ. ਐਸ. ਖਾਲਸਾ ਹਾ: ਸੈ: ਸਕੂਲ, ਲਾਜਪਤ ਨਗਰ, ਨਵੀਂ ਦਿੱਲੀ । | ਸਰਦਾਰਨੀ ਹਰਬੰਸ ਕੌਰ ਜੀ ਧਰਮ ਪਤਨੀ ਮੇਜਰ ਮਹਿਤਾਬ ਸਿੰਘ ਜੀ ਨਵੀਂ ਦਿੱਲੀ । | ਮੇਜਰ ਮਹਿਤਾਬ ਸਿੰਘ ਜੀ ਦੀ ਦੇਹ ਅਰੋਗਤਾ ਦੇ ਸ਼ੁਕਰਾਨੇ ਵਜੋਂ । |
| ੫. ਸ੍ਰੀ ਗੁਰੂ ਤੇਗ ਬਹਾਦੁਰ ਖਾਲਸਾ ਹਾ:ਸੈ: ਸਕੂਲ,ਕਰੋਲਬਾਗ,ਨਵੀਂ ਦਿੱਲੀ । | ਮੇਜਰ ਜਗਜੀਤ ਸਿੰਘ ਜੀ । | ਸਰਦਾਰ ਰਾਮ ਸਿੰਘਜੀ। |
| ੬. ਸਿੱਖ ਕਲਚਰਲ ਸੈਂਟਰ ਕਲਕੱਤਾ । | ਸ: ਹੁਕਮ ਸਿੰਘ ਜੀ ਮਾਲਕ 'ਸੁੰਦਰ ਡੇਰੀ ਫਾਰਮ' ਪਹਾੜ ਗੰਜ, ਦਿੱਲੀ । | ਚੌਧਰੀ ਸੁੰਦਰ ਸਿੰਘ ਜੀ ਲਾਇਲਪੁਰੀ । |
| ੭. ਪੰਜਾਬੀ ਲਾਇਬ੍ਰੇਰੀ ਸ੍ਰੀ ਗੁਰੂ ਸਿੰਘ ਸਭਾ, ਅਲੀ ਗੰਜ, ਲੋਧੀ ਰੋਡ, ਨਵੀਂ ਦਿੱਲੀ । | ਸਰਦਾਰਨੀ ਹਰਨਾਮ ਕੌਰ ਜੀ ਸੁਪਤਨੀ ਸਰਦਾਰ ਰਾਮ ਸਿੰਘ ਜੀ ਕਾਬਲੀ, ੧੧, ਰਟੈਂਡਨ ਰੋਡ, ਨ: ਦਿੱਲੀ । | ਸ: ਰਾਮ ਸਿੰਘ ਜੀ ਕਾਬਲੀ । |
| ੮. ਪੰਜਾਬੀ ਸਾਹਿਤ ਸਭਾ, ਨਵੀਂ ਦਿੱਲੀ । | ਸੂਬੇਦਾਰ ਹਰੀ ਸਿੰਘ ਜੀ ਆਰਮੀ ਹੈਡ ਕੁਆਰਟਰ, ਨਵੀਂ ਦਿੱਲੀ । | ਸ੍ਰੀ ਮਤੀ ਲੱਛਮੀ ਬਾਈ ਅਤੇ ਸ: ਰਲਾ ਸਿੰਘਜੀ। |
| ੯. ਲਾਇਬ੍ਰੇਰੀ ਗੁ: ਮੰਜੀ ਸਾਹਿਬ ਅੰਬਾਲਾ ਸ਼ਹਿਰ । | ਮੇਜਰ ਪ੍ਰੇਮ ਸਿੰਘ ਜੀ ਸਕੱਤ੍ਰ ਭਾਈ ਵੀਰ ਸਿੰਘ ਸਟੱਡੀ ਸਰਕਲ ਨਵੀਂ ਦਿੱਲੀ । | ਲਾਲਾ ਸਦਾ ਰੰਗ ਜੀ ਤਹਿਸੀਲਦਾਰ । |

| | | |
|---|---|---|
| ੧੦. ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ,ਕਰੋਲਬਾਗ,ਨਵੀਂ ਦਿੱਲੀ। | ਸ: ਅਵਤਾਰ ਸਿੰਘ ਜੀ ਤੇ ਬੀਬੀ ਈਸ਼ਰ ਕੌਰ ਜੀ, ਮੁੱਖੋ ਵਾਲੇ। | ਸ: ਸੁਜਾਨ ਸਿੰਘ ਜੀ ਈ. ਏ. ਸੀ. ਅਤੇ ਬਖਸ਼ੀ ਬਚਿੱਤਰ ਸਿੰਘ ਜੀ। |
| ੧੧. ਖਾਲਸਾ ਮੈਡੀਕਲ ਜਥਾ, ਗੁਰਦਵਾਰਾ ਮੈਡੀਕਲ ਕਾਲਜ, ਅੰਮ੍ਰਿਤਸਰ। | ਡਾ: ਹਰਭਜਨ ਸਿੰਘ ਜੀ ਐਫ. ਆਰ. ਸੀ. ਐਸ., ਐਮ. ਬੀ. ਬੀ. ਐਸ., ਡੀ. ਓ. ਐਮ. ਐਸ., ਤੇ ਡਾ: ਮਨਮੋਹਨ ਸਿੰਘ ਜੀ ਐਮ.ਬੀ.ਬੀ.ਐਸ.,ਡੀ.ਪੀ.ਐਚ., ਤੇ ਡੀ. ਟੀ. ਐਮ.। | ਡਾ: ਗੁਰਮੁਖ ਸਿੰਘ ਜੀ ਤੇ ਸਰਦਾਨੀ ਰਾਮ ਕੌਰ ਜੀ। |
| ੧੨. ਗੁਰਦਵਾਰਾ ਸ੍ਰੀ ਬਾਲਾ ਸਾਹਿਬ, ਨਵੀਂ ਦਿੱਲੀ। | ਮਲਕ ਕਿਸ਼ਨ ਸਿੰਘ ਜੀ, ਸੁਭਚਿੰਤਨ ਸਿੰਘ ਜੀ ਤੇ ਸਰਦਾਰਨੀ ਕੰਵਲ ਜੀ। | ਸ: ਬ: ਸਰ ਤੇਜਾ ਸਿੰਘ ਜੀ ਮਲਕ। |
| ੧੩. ਲਾਇਬ੍ਰੇਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ,ਤਖਤਸ੍ਰੀ ਪਟਨਾ ਸਾਹਿਬ। | ਸਰਦਾਰ ਤੇ ਸਰਦਾਰਨੀ ਮਨੋਹਰਸਿੰਘ ਜੀ ੧੧, ਰੇਟੰਡਨ ਰੋਡ, ਨਵੀਂ ਦਿੱਲੀ। | — |

| | | |
|---|---|---|
| ੧੪. ਸ੍ਰੀ ਦਸਮੇਸ਼ ਲਾਇਬ੍ਰੇਰੀ ਸ੍ਰੀ ਕੇਸਗੜ੍ਹ ਸਾਹਿਬ,ਸ੍ਰੀਅਨੰਦਪੁਰ । | ਸਰਦਾਰਨੀ ਗੁਰ ਲੀਲਾ ਜੀ, ਬ੍ਰਿਗੇਡੀਅਰ ਅਨੰਤ ਸਿੰਘ ਜੀ ਤੇ ਸਰਦਾਰ ਉੱਜਲ ਸਿੰਘ ਜੀ, ਨ: ਦਿੱਲੀ। | ਸ: ਹਰਨਾਮ ਸਿੰਘ ਜੀ। |
| ੧੫. ਸੁੱਖੋ ਖਾਲਸਾ ਸਕੂਲ ਫਤਹ ਨਗਰ (ਤਿਲਕ ਨਗਰ), ਨਵੀਂਦਿੱਲੀ। | ਸਰਦਾਰ ਬਹਾਦਰ ਬਲਵੰਤ ਸਿੰਘ ਜੀ ਪੁਰੀ, ਸੀ.ਆਈ.ਈ., ਓ.ਬੀ.ਈ. । | ਸਰਦਾਰਨੀ ਸੀਤਾ ਵੰਤੀ ਜੀ ਪੁਰੀ। |
| ੧੬. ਲਾਇਬ੍ਰੇਰੀ ਭਾਈ ਸਾਹਿਬ ਵੀਰ ਸਿੰਘ ਸਟੱਡੀ ਸਰਕਲ, ਨਵੀਂ ਦਿੱਲੀ। | ਡਾ: ਗੁਰਸ਼ਰਨ ਸਿੰਘ ਜੀ ਹਜ਼ੂਰੀਆ ਪੀ. ਸੀ. ਐਮ. ਐਸ. ਤੇ ਸਰਦਾਰਨੀ ਸਤਵੰਤ ਕੋਰ ਜੀ। | ਸਰਦਾਰ ਨਿਰੰਜਨ ਸਿੰਘ ਜੀ। |
| ੧੭. ਹਜ਼ੂਰੀ ਲਾਇਬ੍ਰੇਰੀ ਸਚਖੰਡ ਸ੍ਰੀ ਹਜ਼ੂਰ ਸਾਹਿਬ, ਨੰਦੇੜ। | ਮੇਜਰ ਮਹਿਤਾਬ ਸਿੰਘ ਜੀ ਤੇ ਸਰਦਾਰਨੀ ਹਰਬੰਸਕੌਰ ਜੀ,ਨਵੀਂਦਿੱਲੀ। | -- |
| ੧੮. ਸ੍ਰੀ ਗੁਰੂ ਰਾਮਦਾਸ ਲਾਇਬ੍ਰੇਰੀ ਸ੍ਰੀ ਦਰਬਾਰ ਸਾਹਿਬ,ਅੰਮ੍ਰਿਤਸਰ। | ਸਰਦਾਰਨੀ ਈਸ਼ਰਾਂਦੇਵੀ ਜੀ ਉਬੇਰਾਏ ਮੇਡਨਜ਼ ਹੋਟਲ, ਦਿੱਲੀ। | ਸ੍ਰੀ ਉਸ਼ਨਾਕ ਰਾਏ ਜੀ ਭੇਣ ਨਿਵਾਸੀ। |
| ੧੯. ਲਾਇਬ੍ਰੇਰੀ ਸ੍ਰੀ ਗੁਰੂ ਸਿੰਘ ਸਭਾ ਕੋਟਲਾ ਮੁਬਾਰਕਪੁਰ,ਨਵੀਂ ਦਿੱਲੀ। | ਸ੍ਰੀ ਮਤੀ ਇੰਦ੍ਰ ਕੌਰ ਜੀ ਧਰਮ ਪਤਨੀ ਸ: ਹੁਕਮ ਸਿੰਘ ਜੀ ਮਾਲਕ 'ਸੁੰਦਰ ਡੇਅਰੀ ਫਾਰਮ', ਪਹਾੜਗੰਜ, ਨਵੀਂ ਦਿੱਲੀ। | -- |

| | | |
|---|---|---|
| ੨੦. ਟਿਕਾਣਾ ਭਾਈ ਮੂਲਾ ਸਾਹਿਬ ਸ਼ਾਹ ਜੀਵਣੇ ਵਾਲੇ, ਰੋਹਤਕ। | ਸਰਦਾਰ ਮਨਮੋਹਨ ਸਿੰਘ ਜੀ ਤੇ ਸ: ਹਰਿ ਜਨ ਸਿੰਘ ਜੀ, ਦਿੱਲੀ। | ਸ: ਪ੍ਰੇਮ ਸਿੰਘ ਜੀ ਐਬਟਾਬਾਦ ਵਾਲੇ। |
| ੨੧. ਲਾਇਬ੍ਰੇਰੀ ਗੁ: ਸੁਜਾਨ ਸਿੰਘ ਪਾਰਕ, ਨਵੀਂ ਦਿੱਲੀ। | ਸਰਦਾਰਨੀ ਜੈ ਰਾਣੀ ਜੀ,ਧਰਮ ਪਤਨੀ ਸ: ਅਜੀਤ ਸਿੰਘ ਜੀ, ੫੦, ਖਾਨ ਮਾਰਕੀਟ, ਨਵੀਂ ਦਿੱਲੀ। | — |
| ੨੨. ਲਾਇਬ੍ਰੇਰੀ ਗੁਰਦੁਆਰਾ ਮਾਤਾ ਸੁੰਦਰੀ ਜੀ, ਨਵੀਂ ਦਿੱਲੀ। | ਬੀਬੀ ਹਰਭਜਨ ਕੌਰ ਜੀ ਸਪੁਤ੍ਰੀ ਮੇਜਰ ਪ੍ਰੇਮ ਸਿੰਘ ਜੀ ਸਕੱਤ੍ਰ ਭਾਈ ਸਾਹਿਬ ਵੀਰ ਸਿੰਘ ਸਟੱਡੀ ਸਰਕਲ, ਨਵੀਂ ਦਿੱਲੀ। | ਲਾਲਾ ਸਦਾ ਰੰਗ ਜੀ ਤਹਿਸੀਲਦਾਰ। |
| ੨੩. ਗੁ: ਕਿਲ੍ਹਾ ਆਨੰਦਗੜ੍ਹ ਸਾਹਿਬ, ਸ੍ਰੀ ਅਨੰਦ ਪੁਰ। | ਸਰਦਾਰਨੀ ਤੇ ਸਰਦਾਰ ਉਜਾਗਰ ਸਿੰਘ ਜੀ, ਮਾਲਕ ਉਜਾਗਰ ਸਿੰਘ ਐਂਡ ਸਨਜ਼, ਕਾਨਪੁਰ। | — |
| ੨੪. ਸ੍ਰੀ ਗੁਰੂ ਹਰਿਗੋਬਿੰਦ ਖਾਲਸਾ ਕਾਲਜ ਫਾਰ ਗੇਰਲਜ਼ ਸਿੱਧਵਾਂ ਖ਼ੁਰਦ (ਲੁਧਿਆਣਾ)। | ਸ: ਜੈਮਲ ਸਿੰਘ ਜੀ ਕਲਸੀ ਤੇ ਬੀਬੀ ਸੁਦਰਸ਼ਨ ਕੌਰ ਜੀ ਡੇਹਰਾਦੂਨ ਵਾਲਿਆਂ ਦੇ ਪਰਵਾਰ ਵਲੋਂ। | ਸ: ਜੈਮਲ ਸਿੰਘ ਜੀ ਕਲਸੀ ਇੰਜੀਨੀਅਰ। |

| | | |
|---|---|---|
| ੨੫. ਹਿੰਦੂ ਯੂਨੀਵਰਸਟੀ ਬਨਾਰਸ। | ਸਰਦਾਰਨੀ ਤੇ ਸਰਦਾਰ ਗੁਰਚਰਨ ਸਿੰਘ ਜੀ, ੧-ਫੈਕਟਰੀ ਰੋਡ, ਨਵੀਂ ਦਿੱਲੀ। | — |
| ੨੬. ਗੁਰਦਵਾਰਾ ਮਹੰਤ ਭਾਈ ਜਵਾਹਰ ਸਿੰਘ ਜੀ ਮਿੱਠਾ ਟਿਵਾਣਾ ਵਾਲੇ ਹੁਸ਼ਿਆਰਪੁਰ। | ਸਰਦਾਰ ਬਹਾਦਰ ਉੱਜਲ ਸਿੰਘ ਜੀ ੧੨-ਕਰਜ਼ਨ ਰੋਡ, ਨਵੀਂ ਦਿੱਲੀ। | ਸ: ਨਰਿੰਦਰ ਸਿੰਘ ਜੀ ਐਮ. ਏ.। |
| ੨੭. ਡੇਰਾ ਸੰਤਪੰਡਤ ਨਿਹਚਲਸਿੰਘ ਜੀ ਸੰਤਪੁਰਾ, ਯਮਨਾ ਨਗਰ, ਜਗਾਧਰੀ। | ਭਾਈ ਮੋਹਨ ਸਿੰਘ ਜੀ ੨੮-ਏ. ਪ੍ਰਿਥਵੀ ਰਾਜ ਰੋਡ, ਨਵੀਂ ਦਿੱਲੀ। | ਭਾਈ ਗਿਆਨ ਚੰਦ ਜੀ ਸੱਭਰਵਾਲ। |
| ੨੮. ਲਾਇਬ੍ਰੇਰੀ ਇਸਤ੍ਰੀ ਸਤਿਸੰਗ ਸਭਾ, ਸ੍ਰੀ ਨਗਰ। | ਬੀਬੀ ਪ੍ਰੀਤਮ ਕੌਰ ਜੀ ਧਰਮ ਪਤਨੀ ਸੰਤ ਰਾਮ ਸਿੰਘ ਜੀ ਕੋਛੜ ਲਾਇਲਪੁਰੀ, ਕਮਲਾ ਨਗਰ, ਨਵੀਂ ਦਿੱਲੀ। | — |
| ੨੯. ਲਾਇਬ੍ਰੇਰੀ ਗੁਰਦਵਾਰਾ ਦਮਦਮਾ ਸਾਹਿਬ, ਨਵੀਂ ਦਿੱਲੀ। | ਦੀਵਾਨ ਬੀ. ਐਲ. ਹਕੀਮ ਜੀ ਤੇ ਬੀਬੀ ਰਾਜਕੁਮਾਰੀ ਜੀ। | ਪਦਮ ਭੂਸ਼ਨ ਸ੍ਰੀ ਭਾਈ ਸਾਹਿਬ ਡਾ: ਵੀਰ ਸਿੰਘ ਜੀ। |

| | | |
|---|---|---|
| ੩੦. ਗੁਰਦਵਾਰਾ ਗੁਰੂ ਨਾਨਕ ਪਿਆਉ ਜੀ. ਟੀ. ਰੋਡ, ਨਵੀਂ ਦਿੱਲੀ। | ਸ: ਬੇਅੰਤ ਸਿੰਘ ਜੀ ਕੋਹਲੀ ਮਾਲਕ ਕੋਹਲੀ ਐਂਡ ਕੋ, ਰੌਸ਼ਨ ਆਰਾ ਰੋਡ, ਦਿੱਲੀ। | ਸ: ਜੋਧ ਸਿੰਘ ਜੀ ਕੋਹਲੀ। |
| ੩੧. ਲਾਇਬ੍ਰੇਰੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰਦਵਾਰਾ ਮੋਤੀ ਬਾਗ, ਨਵੀਂ ਦਿੱਲੀ। | ਸਰਦਾਰਨੀ ਕਰਤਾਰ ਕੌਰ ਜੀ ੫੧-ਹਨੂਮਾਨ ਰੋਡ, ਨਵੀਂ ਦਿੱਲੀ। | ਸ: ਬਹਾਦਰ ਸੁੰਦਰ ਸਿੰਘ ਜੀ ਧੂਪੀਏ ਔਨਰੇਰੀ ਮੈਜਿਸਟ੍ਰੇਟ,ਨਵੀਂ ਦਿੱਲੀ। |
| ੩੨. ਬੁੱਧਾ ਡਿਗਰੀ ਕਾਲਜ ਕੁਸ਼ੀ ਨਗਰ (ਯੂ. ਪੀ.)। | ਸਰ ਸੁਰਿੰਦਰ ਸਿੰਘ ਜੀ ਮਜੀਠੀਆ ਸਰਦਾਰ ਨਗਰ (ਯੂ. ਪੀ.)। | ਸ: ਬਹਾਦਰ ਡਾ: ਸਰ ਸੁੰਦਰ ਸਿੰਘ ਜੀ ਮਜੀਠੀਆ, ਸੀ. ਆਈ. ਈ., ਡੀ. ਓ. ਐਲ.। |
| ੩੩. ਗੁਰਦਵਾਰਾ ਸ੍ਰੀ ਬੰਗਲਾ ਸਾਹਿਬ, ਨਵੀਂ ਦਿੱਲੀ (ਇਕ ਸੈੱਟ ਸੂਰਜ ਪ੍ਰਕਾਸ਼ ਗ੍ਰੰਥ ਜੀ ਦਾ)। | ਸਰਦਾਰਨੀ ਗਨੇਸ਼ ਦੇਵੀ ਜੀ ਧਰਮ-ਪਤਨੀ ਕਰਨਲ ਐਲ. ਐਸ. ਅਨੰਦ, ੧੫-ਕਰਜ਼ਨ ਰੋਡ, ਨਵੀਂ ਦਿੱਲੀ। | — |

| | | |
|---|---|---|
| ੩੪. ਲਾਇਬ੍ਰੇਰੀ ਧਰਮਸਾਲਾ ਮਹੰਤ ਉਤਮ ਸਿੰਘ ਜੀ ਤੇ ਗਿਆਨੀ ਅਮੀਰ ਸਿੰਘ ਜੀ, ਸੇਵਾ ਪੰਥੀ, ਅੰਮ੍ਰਿਤਸਰ। | ਸਰਦਾਰਨੀ ਉੱਜਲ ਸਿੰਘ ਜੀ ੧੨-ਕਰਜ਼ਨ ਰੋਡ, ਨਵੀਂ ਦਿੱਲੀ। | ਸ: ਬਹਾਦਰ ਸੁੰਦਰ ਸਿੰਘ ਜੀ ਧੂਪੀਆ, ਔਨਰੇਰੀ ਮੈਜਿਸਟ੍ਰੇਟ, ਨਵੀਂ ਦਿੱਲੀ। |
| ੩੫. ਗੁਰਦਵਾਰਾ ਗੁਰੂ ਕਾ ਬਾਗ ਬਨਾਰਸ (ਇਕ ਸੈੱਟ ਸੂਰਜ ਪ੍ਰਕਾਸ਼ ਗ੍ਰੰਥ ਜੀ ਦਾ)। | ਸ: ਉਜਾਗਰ ਸਿੰਘ ਜੀ ਭਸੀਨ ਮਰਚੈਂਟ ਤੇ ਇੰਜਨੀਅਰ, ਕਾਨਪੁਰ। | -- |
| ੩੬. ਗੁਰਦਵਾਰਾ ਗੁਰੂ ਕਾ ਬਾਗ ਬਨਾਰਸ। | ਐਸ. ਪੀ. ਇੰਜਨੀਅਰਿੰਗ ਕਾਰਪੋਰੇਸ਼ਨ ਕਾਨਪੁਰ। | -- |
| ੩੭. ਸ੍ਰੀ ਗੁਰੂ ਹਰਿਗੋਬਿੰਦ ਖਾਲਸਾ ਕਾਲਜ ਚਰਨ ਕੰਵਲ ਬੰਗਾ (ਜਲੰਧਰ)। | ਸਰਦਾਰ ਅਤੇ ਸਰਦਾਰਨੀ ਉਜਾਗਰ ਸਿੰਘ, ਮਾਲਕ ਉਜਾਗਰ ਸਿੰਘ ਐਂਡ ਸਨਜ਼, ਕਾਨਪੁਰ। | -- |
| ੩੮. ਲਾਇਬ੍ਰੇਰੀ ਸ੍ਰੀ ਗੁਰੂ ਸਿੰਘ ਸਭਾ ਨੌਰਾ (ਜਲੰਧਰ)। | ਸਰਦਾਰਨੀ ਉਜਾਗਰ ਸਿੰਘ ਜੀ ਕਾਨਪੁਰ ਵਾਲੇ ਤੇ ਬੀਬੀ ਹਰਭਜਨ ਕੌਰ ਜੀ ਸਪੁਤ੍ਰੀ ਮੇਜਰ ਪ੍ਰੇਮ ਸਿੰਘ ਜੀ ਨਵੀਂ ਦਿੱਲੀ। | -- |

| | | |
|---|---|---|
| ੩੯. ਲਾਇਬ੍ਰੇਰੀ ਗੁਰੂ ਨਾਨਕ ਸਤਿਸੰਗ ਸਭਾ (ਸਿੱਖ ਟੈਂਪਲ) ਮਦਰਾਸ। | ਬੀਬੀ ਸੰਤ ਕੌਰ ਜੀ ਸਪੁਤ੍ਰੀ ਸਰਦਾਰ ਲਖਮੀ ਸਿੰਘ ਜੀ ਰਈਸ, ਐਬਟਾਬਾਦ ਵਾਲੇ। | ਪਦਮ ਭੂਸ਼ਨ ਸ੍ਰੀ ਭਾਈ ਸਾਹਿਬ ਡਾ: ਵੀਰ ਸਿੰਘ ਜੀ। |
| ੪੦. ਖਾਲਸਾ ਯੰਗਮੈਨ ਐਸੋਸੀਏਸ਼ਨ ਲਾਇਬ੍ਰੇਰੀ, ਨਵੀਂ ਦਿੱਲੀ। | ਸਰਦਾਰਨੀ ਨਿਆਮਤ ਕੌਰ ਜੀ ਧਰਮ ਪਤਨੀ ਸ: ਮੋਹਨ ਸਿੰਘ ਜੀ ਅਨੰਦ ੧੫-ਕਰਜ਼ਨ ਰੋਡ, ਨਵੀਂ ਦਿੱਲੀ। | ਸਰਦਾਰਨੀ ਮਾਨ ਕੌਰ ਜੀ (ਝਲਾਰਾਂ ਵਾਲੇ), ਰਾਵਲਪਿੰਡੀ। |
| ੪੧. ਸਰਦਾਰਨੀ ਸਦਾ ਕੌਰ ਖਾਲਸਾ ਗਰਲਜ਼ ਹਾ: ਸੈ: ਸਕੂਲ ਦਰਿਯਾਗੰਜ, ਦਿੱਲੀ। | ਸਰਦਾਰਨੀ ਗਿਆਨ ਕੌਰ ਜੀ ਧਰਮ ਪਤਨੀ ਸਰਦਾਰ ਸਾਹਿਬ ਅਰਜਨ ਸਿੰਘ ਜੀ, ਔਰੰਗਜ਼ੇਬ ਰੋਡ, ਨਵੀਂ ਦਿੱਲੀ। | ਸ: ਬਹਾਦਰ ਧਰਮ ਸਿੰਘ ਜੀ ਤੇ ਸਰਦਾਰਨੀ ਸਦਾ ਕੌਰ ਜੀ। |
| ੪੨. ਸਤਿਸੰਗ ਸਭਾ ਗੁਰਦਵਾਰਾ ਮਜਨੂ ਟਿੱਲਾ, ਦਿੱਲੀ। | ਸਰਦਾਰ ਹਰਬੰਸ ਸਿੰਘ ਜੀ, ੭੯-ਏ., ਨਿਜ਼ਾਮੁੱਦੀਨ ਈਸਟ, ਨਵੀਂ ਦਿੱਲੀ। | ਸ: ਜੀਵਨ ਸਿੰਘ ਜੀ ਤੇ ਬੀਬੀ ਵਰਿਆਮਕੌਰ ਜੀ ਲਾਇਲਪੁਰ ਨਿਵਾਸੀ। |
| ੪੩. ਮਿੰਟਗੁਮਰੀ ਗੁਰੂ ਨਾਨਕ ਬੇਸਿਕ ਟ੍ਰੇਨਿੰਗ ਕਾਲਜ, ਜਲੰਧਰ। | ਡਾ: ਪ੍ਰਿਥੀਪਾਲ ਸਿੰਘ ਜੀ। | ਸਰਦਾਰਨੀ ਰੁਕਮਣੀ ਦੇਵੀ ਜੀ। |

| | | |
|---|---|---|
| ੪੪. ਸਿਖ ਟੈਂਪਲ ਵੈਨਕੋਵਰ (ਕੈਨੇਡਾ)। | ਸਰਦਾਰ ਹਰਦਿਤ ਸਿੰਘ ਜੀ ਮਲਕ, ਨਵੀਂ ਦਿੱਲੀ। | — |
| ੪੫. ਗੁਰਦਵਾਰਾ ਪੰਜ ਜ਼ੈਡ (5-Z) ਸ੍ਰੀ ਗੰਗਾ ਨਗਰ (ਰਾਜਸਥਾਨ)। | ਭਾਈ ਪਿਆਰ ਸਿੰਘ ਜਵਾਹਰ ਸਿੰਘ ਜੀ ਬਜ਼ਾਜ਼ (ਲਾਇਲਪੁਰ ਵਾਲੇ)। | ਆਪਣੇ ਬਜ਼ੁਰਗਾਂ ਦੀ ਯਾਦ ਵਿਚ। |
| ੪੬. ਲਾਇਬ੍ਰੇਰੀ ਖਾਲਸਾ ਕਾਲਜ ਫਾਰ ਵਿੱਮੈਨ, ਲੁਧਿਆਣਾ। | ਪ੍ਰੋਫੈਸਰ ਕਰਤਾਰ ਸਿੰਘ ਜੀ ਐਮ. ਏ., ਪੀ. ਈ. ਐਸ. (ਰੀਟਾਇਰਡ)। | ਸ: ਹਜ਼ੂਰਾ ਸਿੰਘ ਜੀ ਇੰਜੀਨੀਅਰ। |

—o—

# ਭਾਈ ਸਾਹਿਬ ਵੀਰ ਸਿੰਘ ਸਾਹਿਤ ਸਦਨ

(ਰਜਿਸਟ੍ਰਡ)

## ਨਵੀਂ ਦਿੱਲੀ

ਸ੍ਰੀ ਭਾਈ ਸਾਹਿਬ ਜੀਉ ਦੀ ਪਵਿੱਤ੍ਰ ਯਾਦਗਾਰ ਦਿੱਲੀ ਵਿਚ ਕਾਇਮ ਕਰਨ ਲਈ ਇਸ ਸਦਨ ਵਲੋਂ, ਜੋ ਕਿ ਸਰਬ ਹਿੰਦ ਰਜਿਸਟ੍ਰਡ ਸੁਸਾਇਟੀ ਹੈ ਤੇ ਜਿਸਦੇ ਪ੍ਰਧਾਨ ਸਰਦਾਰ ਸੁਰਜੀਤ ਸਿੰਘ ਜੀ ਮਜੀਠੀਆ ਹਨ, ਉੱਦਮ ਹੋ ਰਿਹਾ ਹੈ। ਇਸ ਲਈ ਤਕਰੀਬਨ ਡੇਢ ਏਕੜ ਜ਼ਮੀਨ ਸ੍ਰੀ ਬੰਗਲਾ ਸਾਹਿਬ, ਨਵੀਂ ਦਿੱਲੀ ਦੇ ਨੇੜੇ ਹੀ ਸਰਕਾਰ ਵਲੋਂ ਮਨਜ਼ੂਰ ਹੋ ਚੁਕੀ ਹੈ।

—